
ਜੀਵਨ ਚਰਿਤ੍ਰ
ਬੀਬੀ ਨਾਨਕੀ ਜੀ
ਕੇਸਰ ਸਿੰਘ ਮੁਲਤਾਨੀ

ਜੀਵਨ ਚਰਿਤ੍ਰ

# ਬੀਬੀ ਨਾਨਕੀ ਜੀ

ਲੇਖਕ:

ਕੇਸਰ ਸਿੰਘ ਮੁਲਤਾਨੀ

ਸੋਧਕ :

ਭਾਈ ਕਾਨ੍ਹ ਸਿੰਘ ਨਾਭਾ

ਲਾਹੌਰ ਬੁਕ ਸ਼ਾਪ, ਲੁਧਿਆਣਾ

(Biography)
By : Kaser Singh Multani

1995

ਮੁੱਲ ਸਜਿਲਦ : 40-00

ਪੇਪਰ ਬੈਕ : 22-00

ਪ੍ਰਕਾਸ਼ਕ

ਤੇਜਿੰਦਰ ਬੀਰ ਸਿੰਘ
ਲਾਹੌਰ ਬੁਕ ਸ਼ਾਪ
2-ਲਾਜਪਤ ਰਾਏ ਮਾਰਕਿਟ, ਲੁਧਿਆਣਾ

ਟਾਇਪ ਸੈਟਿੰਗ

ਲੇਜ਼ਰ ਕੈਲੀਗ੍ਰਾਫ਼ਰਜ਼
4-ਸ਼ਿਵਾ ਜੀ ਪਾਰਕ, ਜਲੰਧਰ
ਫੋਨ : 57562

# ਸਪ੍ਰੇਮ ਸਮਰਪਣ !

ਇਹ ਨਿੱਕੀ ਜਿਹੀ ਪੁਸਤਕ ਮੈਂ ਆਪਣੀ ਪਯਾਰੀ ਮਾਤਾ ਸ਼੍ਰੀਮਤੀ ਸ਼ਿਵਦੇਵੀ ਜੀ ਦੇ ਪਵਿਤ੍ਰ ਹੱਥਾਂ ਵਿੱਚ, ਸਹਿਤ ਪ੍ਰੇਮ ਦੇ ਸਮਰਪਣ ਕਰਦਾ ਹਾਂ, ਜਿਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਅਤੇ ਸਨੇਹ ਨੇ ਮੈਨੂੰ ਇਸ ਯੋਗ ਕੀਤਾ ਹੈ ॥

ਕੇਸਰ ਸਿੰਘ ਮੁਲਤਾਨੀ

# ਇੱਕ ਸੰਮਤੀ

''ਇਹ ਪੁਸਤਕ ਨਾਭਾ ਨਿਵਾਸੀ ਸ੍ਰੀ ਮਾਨ ਸਰਦਾਰ ਕਾਨ੍ਹ ਸਿੰਘ ਜੀ ਦੀ ਸੇਵਾ ਵਿੱਚ ਦੇਖਣ ਲਈ ਭੇਜੀ ਗਈ ਸੀ, ਉਨ੍ਹਾਂ ਨੇ ਸ਼ੁੱਧ ਕਰਕੇ ਆਪਣੀ ਇਹ ਸ਼ੁਭ ਸੰਮਤੀ ਪ੍ਰਗਟ ਕੀਤੀ ਹੈ– ''ਆਪ ਦੀ ਇੱਛਾ ਅਨੁਸਾਰ ਸੋਧਕੇ ਭੇਜਦਾ ਹਾਂ। ਜੀਵਨ ਚਰਿਤ੍ਰ ਉੱਤਮ ਰੀਤੀ ਨਾਲ ਲਿਖਿਆ ਹੈ।''

(ਦ) ਕਾਨ੍ਹ ਸਿੰਘ

੧੮-੧੦-੧੩

# ਭੂਮਿਕਾ

ਅੱਜ ਦੋ ਵਰ੍ਹੇ ਹੋ ਗਏ ਕਿ ਭਾਈ ਹਜ਼ੂਰ ਸਿੰਘ ਜੀ ਪ੍ਰਸਿੱਧ ਰਾਗੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਨੇ ਮੈਨੂੰ ਬੀਬੀ ਨਾਨਕੀ ਜੀ ਆਦਿਕ ਗੁਰੂ ਪਰਿਵਾਰ ਦੀਆਂ ਪੂਜਯ ਦੇਵੀਆਂ ਦਾ ਜੀਵਨ ਚਰਿਤ੍ਰ ਲਿਖਣ ਲਈ ਪ੍ਰੇਰਣਾ ਕੀਤੀ ਸੀ । ਉਨ੍ਹਾਂ ਦੀ ਇਸ ਸ਼ੁਭ ਪ੍ਰੇਰਣਾ ਨੂੰ ਮੈਂ ਪ੍ਰਸੰਨਤਾ ਨਾਲ ਸ੍ਵੀਕਾਰ ਕੀਤਾ ਅਤੇ ਪਹਿਲੇ ਪਹਿਲ ਬੀਬੀ ਨਾਨਕੀ ਜੀ ਦੀ ਜੀਵਨੀ ਲਈ ਸਾਮੱਗ੍ਰੀ ਇਕੱਠੀ ਕਰਨੀ ਅਰੰਭੀ । ਗੁਰੂ ਕ੍ਰਿਪਾ ਨਾਲ ਕੁਝ ਸਾਮੱਗ੍ਰੀ ਭੀ ਇਕੱਠੀ ਹੋ ਗਈ, ਅਤੇ ਮੁੱਢ ਬੱਝ ਗਿਆ । ਪਰ ਕੁਝ ਵਿਘਨਾਂ ਦੇ ਪੈ ਜਾਣ ਨਾਲ ਉਹ ਸਾਮੱਗ੍ਰੀ ਇਕੱਠੀ ਕੀਤੀ ਕੱਤਰੀ ਉੱਥੇ ਹੀ ਧਰੀ ਰਹਿ ਗਈ । ਹੌਲੀ ਹੌਲੀ ਕਰਕੇ ਅੱਜ ਦੋ ਵਰ੍ਹੇ ਬੀਤ ਗਏ ।

ਹੁਣ ਕੁਝ ਕਾਰਯ ਵਸ਼ ਮੇਰਾ ਫੇਰ ਅੰਮ੍ਰਿਤਸਰ ਆਉਣ ਹੋਯਾ ਅਤੇ ਫੇਰ ਉਕਤ ਭਾਈ ਜੀ ਦੇ ਦਰਸ਼ਨ ਹੋਏ । ਭਾਵੇਂ ਉਨ੍ਹਾਂ ਦੀ ਇਸ ਵੇਲੇ ਬ੍ਰਿਧ ਅਵਸਥਾ ਹੈ*, ਪਰ ਫੇਰ ਭੀ ਉਨ੍ਹਾਂ ਮੈਨੂੰ ਪਛਾਣ ਲਿਆ ਅਤੇ ਪਿਛਲੀ ਗੱਲ ਚੇਤੇ ਕਰਾਈ । ਜਿਸ ਦੇ ਉੱਤਰ ਵਿੱਚ ਮੈਂ ਬੇਨਤੀ ਕੀਤੀ ਕਿ ਬੀਬੀ ਨਾਨਕੀ ਜੀ ਦੇ ਜੀਵਨ ਦੀ ਕੁਝ ਸਾਮੱਗ੍ਰੀ ਇਕੱਠੀ ਕੀਤੀ ਸੀ, ਪਰ ਕੁਝ ਰੁਕਾਵਟਾਂ ਦੇ ਪੈ ਜਾਣ ਕਰਕੇ ਉਹ ਦਾਖਲ ਦਫਤਰ ਹੋਈ ਪਈ ਹੈ । ਅੰਤ ਵਾਰਤਾਲਾਪ ਦਾ ਇਹ ਸਿੱਟਾ ਨਿਕਲਿਆ ਕਿ

*ਹੁਣ ਉਪ੍ਰੋਕਤ ਭਾਈ ਸਾਹਿਬ ਚਲਾਣਾ ਕਰ ਗਏ ਹਨ ॥

**ਇੱਕ ਮਹੀਨੇ ਤਕ ਮੈਂ ਇਸ ਕੰਮ ਨੂੰ ਪੂਰਾ ਕਰਨ ਦਾ ਵਾਇਦਾ ਕੀਤਾ, ਸੋ ਅੱਜ ਮੈਂ ਪ੍ਰਸੰਨਤਾ ਨਾਲ ਕਹਿੰਦਾ ਹਾਂ ਕਿ ਮੇਰਾ ਉਹ ਸੰਕਲਪ ਪੂਰਾ ਹੋ ਗਿਆ ਹੈ । ਬੀਬੀ ਨਾਨਕੀ ਜੀ ਦਾ ਜੀਵਨ ਚਰਿਤ੍ਰ ਆਪਦੇ ਸਾਹਮਣੇ ਹੈ ।**

ਆਪਣੇ ਪ੍ਰਾਚੀਨ ਇਸਤ੍ਰੀ ਪੁਰਸ਼ਾਂ ਦੇ ਜੀਵਨ ਚਰਿਤ੍ਰ ਲਿਖਣ ਦਾ ਇਹ ਮਤਲਬ ਹੁੰਦਾ ਹੈ ਕਿ ਅਸੀਂ ਉਨ੍ਹਾਂ ਦੇ ਜੀਵਨ ਤੋਂ ਕੁਝ ਸਿੱਖਯਾ ਗ੍ਰਹਿਣ ਕਰੀਏ। ਇਹ ਪੁਸਤਕ ਕੋਈ ਕਲਪਿਤ ਨਾਵਲ ਜਾਂ ਕਹਾਣੀ ਨਹੀਂ ਹੈ । ਇਹ ਇੱਕ ਸੱਚਾ ਇਤਿਹਾਸਿਕ ਜੀਵਨ ਚਰਿਤ੍ਰ ਹੈ, ਜੋ ਪ੍ਰਾਚੀਨ ਪੁਸਤਕਾਂ ਵਿੱਚੋਂ ਚੁਣ ਚੁਣ ਕੇ ਇਕੱਠਾ ਕੀਤਾ ਗਿਆ ਹੈ । ਜਿੱਥੋਂ ਤਕ ਹੋ ਸਕਿਆ ਹੈ, ਪ੍ਰਕਰਣ ਅਵਸਥਾ ਅਨੁਸਾਰ ਰਖੇ ਗਏ ਹਸੀ। ਪਰ ਫੇਰ ਭੀ ਵਿਦ੍ਵਾਨ ਪੁਰਸ਼ਾਂ ਨੂੰ ਇਸ ਵਿੱਚ ਜੋ ਖਾਮੀਆਂ ਮਲੂਮ ਹੋਣ, ਉਹ ਕ੍ਰਿਪਾ ਕਰਕੇ ਸਿੱਧੇ ਮੈਨੂੰ ਲਿਖਣ ਜਾਂ ਅਖ਼ਬਾਰਾਂ ਵਿੱਚ ਆਲੋਚਨਾ [Review] ਕਰ ਦੇਣ, ਤਾਂ ਕਿ ਅਗਲੀ ਐਡੀਸ਼ਨ ਵਿੱਚ ਉਹ ਖਾਮੀਆਂ ਪੂਰੀਆਂ ਕੀਤੀਆਂ ਜਾਣ ।

ਇਸ ਪੁਸਤਕ ਵਿੱਚ ਆਪਨੂੰ ਗੁਰੂ ਨਾਨਕ ਦੇਵ ਜੀ ਦਾ ਜੀਵਨ ਭੀ ਬਹੁਤ ਸਾਰਾ ਮਿਲਿਆ ਹੋਯਾ ਮਲੂਮ ਹੋਵੇਗਾ, ਜਿਸਦਾ ਕਾਰਣ ਭੈਣ ਭਾਈ ਦਾ ਪਵਿੱਤ੍ਰ ਸੰਬੰਧ ਹੈ । ਦੋਹਾਂ ਭੈਣ ਭਰਾਵਾਂ ਦਾ ਜੀਵਨ ਇਸ ਤਰ੍ਹਾਂ ਆਪਸ ਵਿੱਚ ਮਿਲਿਆ ਹੋਯਾ ਹੈ ਕਿ ਉਹ ਵੱਖਰਾ ਹੋ ਨਹੀਂ ਸਕਦਾ।

ਇਸ ਪੁਸਤਕ ਵਿੱਚ ਦੋ ਗੱਲਾਂ ਆਪਨੂੰ ਅਜੇਹੀਆਂ ਮਿਲਣਗੀਆਂ ਜੋ ਸੰਸਾਰ ਦੇ ਇਤਿਹਾਸ ਵਿੱਚ ਸ਼ਾਇਦ ਹੀ ਤੁਹਾਨੂੰ ਕਿਤੇ ਲੱਭਣ । ਓਹ ਗੱਲਾਂ ਏਹ ਹਨ :–

੧. ਗੁਰੂ ਨਾਨਕ ਦੇਵ ਜੀ ਨੇ ਜਗਤ ਗੁਰੂ ਹੋਕੇ ਭੀ ਕਿਸ ਤਰ੍ਹਾਂ ਆਪਣੀ ਨਿਮ੍ਰਤਾ ਦਿਖਲਾਈ ਹੈ ਅਰਥਾਤ ਆਪਣੀ ਇੱਕ ਸੰਸਾਰਣ ਗ੍ਰਿਹਸਥਣੀ ਭੈਣ ਦੇ ਪੈਰਾਂ ਉੱਤੇ ਮੱਥਾ ਟੇਕਣੋਂ ਫਰਕ ਨਹੀਂ ਕੀਤਾ, ਜੋ ਆਮ ਸੰਸਾਰੀ ਲੋਕਾਂ ਵਿੱਚ ਘੱਟ ਪਾਈ ਜਾਂਦੀ ਹੈ ।

੨. ਇਹ ਕਿ ਬੀਬੀ ਨਾਨਕੀ ਜੀ ਨੇ ਸ਼੍ਰਧਾ ਦੀ ਹੱਦ ਕਰ ਦਿੱਤੀ ਹੈ । ਆਪਣੇ ਭਾਈ ਨੂੰ—ਛੋਟੇ ਭਰਾ ਨੂੰ ਅਕਾਲ ਦੀ ਜੋਤਿ ਕਰਕੇ ਜਾਣਿਆਂ ਹੈ । ਧੰਨ ਹਨ ਅਜੇਹੇ ਭੈਣ ਭਾਈ !

ਚੌਂਕ ਕ੍ਰੋੜੀ, ਅੰਮ੍ਰਿਤਸਰ — ਕੇਸਰ ਸਿੰਘ

ਮਿਤੀ ੬ ਵਿਸਾਖ ਸੰਮਤ ੪੪੪ ਨਾ: ਸਾ: — ਮੁਲਤਾਨੀ

# ਤਤਕਰਾ

॥ ਇਤੀ ॥

ੴ ਸਤਿਗੁਰੂ ਪ੍ਰਸਾਦਿ

ਸਤਿਗੁਰੂ ਨਾਨਕ ਦੇਵ ਜੀ ਦੀ ਭੈਣ
ਬੀਬੀ ਨਾਨਕੀ ਜੀ

ਦਾ

ਜੀਵਨ ਚਰਿੱਤ੍ਰ

# ਪ੍ਰਕਰਣ ਪਹਿਲਾ

## [ਬੀਬੀ ਨਾਨਕੀ ਜੀ ਦਾ ਜਨਮ ਸਥਾਨ ਅਤੇ ਮਾਪੇ]

ਲਾਹੌਰ ਜ਼ਿਲੇ ਦੀ ਸ਼ਰਕਪੁਰ ਨਾਮੇ ਤਸੀਲ ਵਿੱਚ 'ਰਾਇ ਭੋਇ ਦੀ ਤਲਵੰਡੀ'' ਨਾਮੇ ਇਕ ਨੱਗਰ ਸੀ (ਜਿਸਨੂੰ ਅੱਜ ਕੱਲ 'ਨਨਕਾਣਾ ਸਾਹਿਬ' ਆਖਦੇ ਹਨ) ਉੱਥੇ ਮਹਿਤਾ ਸਿਉਰਾਮ ਨਾਮੇ ਇੱਕ ਬੇਦੀ ਖਤ੍ਰੀ ਆਪਣੀ ਬਨਾਰਸੀ ਨਾਮੇ ਇਸਤ੍ਰੀ ਸਮੇਤ ਰਹਿੰਦਾ ਸੀ । ਸਮਾਂ ਪਾਕੇ ਉਹਦੇ ਘਰ ਦੋ ਲੜਕੇ ਹੋਏ, ਜਿਨ੍ਹਾਂ ਵਿਚੋਂ ਵੱਡੇ ਦਾ ਨਾਉਂ ਕਾਲੂ ਅਤੇ ਛੋਟੇ ਦਾ ਨਾਉਂ ਲਾਲੂ ਸੀ । ਕਾਲੂ ਰਾਮ ਤਾਂ ਮਾਝੇ ਦੇ ਕਿਸੇ ਨੱਗਰ ਵਿੱਚ ਰਾਮ ਚੰਦ ਨਾਮੇ ਖਤ੍ਰੀ ਦੇ ਘਰ ਵਿਆਹਿਆ ਗਿਆ, ਪਰ ਲਾਲੂ ਸਾਰੀ ਉਮਰ ਕੁਆਰਾ ਹੀ ਰਿਹਾ ॥

## [ਬੀਬੀ ਨਾਨਕੀ ਜੀ ਦਾ ਜਨਮ]

ਕੁਝ ਦਿਨਾਂ ਪਿੱਛੋਂ ਕਾਲੂ ਰਾਮ ਦੇ ਮਾਤਾ ਪ੍ਰਿਤਾ ਇਸ ਅਸਾਰ ਸੰਸਾਰ ਤੋਂ ਚਲਦੇ ਹੋਏ, ਅਤੇ ਦੋਵੇਂ ਭਰਾ ਅੱਕਲੇ ਰਹਿ ਗਏ । ਸਮਾਂ ਪਾ

ਕੇ ਕਾਲੂ ਰਾਮ ਦੇ ਘਰ ਸੰਮਤ ੧੫੨੧ ਬਿਕ੍ਰਮੀ ਵਿੱਚ ਇੱਕ ਕਨਿਆ ਜਨਮੀ, ਜਿਸਦਾ ਨਾਉ ਨਾਨਕੀ ਰੱਖਿਆ ਗਿਆ । ਕੰਨਿਆਂ ਜਨਮ ਤੋਂ ਹੀ ਸੁਸ਼ੀਲ ਅਤੇ ਸਿਆਣੀ ਸੀ, ਇਸਦੀ ਤੋਤਲੀ ਅਤੇ ਮਿੱਠੀ ਮਿੱਠੀ ਬੋਲੀ ਸੁਣਕੇ ਮਾਤਾ ਪਿਤਾ ਅਤੇ ਚਾਚਾ ਤਿੰਨੇ ਜਣੇ ਬਹੁਤ ਪ੍ਰਸੰਨ ਹੁੰਦੇ ਸਨ । ਉਸ ਕੰਨਿਆਂ ਦੀ ਚੰਗੀ ਤਰ੍ਹਾਂ ਪਾਲਣਾ ਹੋਣ ਲਗੀ ਅਤੇ ਉਸਦਾ ਚੰਦ ਵਰਗਾ ਮੁਖੜਾ ਦੇਖ ਦੇਖ ਕੇ ਲੋਕੀ ਤ੍ਰਿਪਤ ਨਹੀਂ ਹੁੰਦੇ ਸਨ । ਇਸ ਤਰ੍ਹਾਂ ਸ਼ੁਕਲ ਪੱਖ ਦੇ ਵਾਂਗ ਕੰਨਿਆਂ ਵੱਡੀ ਹੋਣ ਲੱਗੀ ਅਤੇ ਮਾਤਾ ਪਿਤਾ ਨੂੰ ਸੁਖ ਸ਼ਾਂਤੀ ਦੇਣ ਲਗੀ ॥

## [ਬੀਬੀ ਨਾਨਕੀ ਜੀ ਦਾ ਸੁਭਾਵ]

ਜਦ ਬੀਬੀ ਨਾਨਕੀ ਜੀ ਕੁਝ ਵੱਡੀ ਹੋ ਗਈ, ਤਾਂ ਘਰ ਦੇ ਹਰੇਕ ਕੰਮ ਵਿੱਚ ਆਪਣੀ ਮਾਂ ਦਾ ਹੱਥ ਵਟਾਣ ਲੱਗੀ ਅਤੇ ਮਾਤਾ ਪਿਤਾ ਦਾ ਇਕ ਆਸਰਾ ਸਰੂਪ ਹੋ ਗਈ । ਖੂਹ ਤੋਂ ਪਾਣੀ ਭਰ ਲਿਆਉਂਦੀ, ਭਾਂਡੇ ਮਾਂਜਦੀ, ਕੱਪੜੇ ਧੋਂਦੀ ਅਤੇ ਜਦੋਂ ਉਸਦੀ ਮਾਂ ਕੁਝ ਬੀਮਾਰ ਹੋ ਜਾਂਦੀ, ਤਾਂ ਰਸੋਈ ਭੀ ਬਣਾ ਲੈਂਦੀ ਸੀ। ਅੱਜ ਕੱਲ ਦੀਆਂ ਸ਼ਹਿਰੀ ਕੁੜੀਆਂ ਵਾਂਗ ਉਸ ਨੂੰ ਆਪਣੇ ਆਪਦਾ ਘੁਮੰਡ ਨਹੀਂ ਸੀ ਅਤੇ ਉਹ ਘਰ ਦੇ ਹਰੇਕ ਕੰਮ ਨੂੰ ਬਹੁਤ ਖੁਸ਼ ਹੋ ਕੇ ਕਰਦੀ ਸੀ । ਉਸ ਵਿੱਚ 'ਆਲਸ' ਦਾ ਨਾਉ ਭੀ ਨਹੀਂ ਸੀ । ਆਪਣੀ ਮਾਤਾ ਦੇ ਕਹੇ ਵਿੱਚ ਹੋਕੇ ਤੁਰਦੀ ਸੀ । ਜ਼ਿੱਦਲ ਜਾਂ ਲੜਾਕੀ ਕੁੜੀ ਨਹੀਂ ਸੀ । ਮਾਤਾ ਭੀ ਉਸਨੂੰ ਬਹੁਤ ਪਿਆਰ ਕਰਦੀ ਸੀ ਅਤੇ ਇਕ "ਘਰ ਵਾਲੀ" ਬਣਨ ਦੇ ਲਾਇਕ ਉੱਤਮ ਸਿੱਖਿਆ ਦੇਂਦੀ ਸੀ ॥

## [ਪ੍ਰਾਚੀਨ ਅਤੇ ਨਵੀਨ ਸਮੇਂ ਦੀ ਤੁਲਨਾ]

ਪੁਰਾਣੇ ਸਮੇਂ ਵਿੱਚ ਅੱਜ ਕੱਲ ਦੀ ਤਰ੍ਹਾਂ ਕੁੜੀਆਂ ਦੇ ਪੜ੍ਹਨ ਲਈ ਸਕੂਲ ਜਾਂ ਪਾਠਸ਼ਾਲਾ ਦੇ ਨਾ ਹੁੰਦਿਆਂ ਭੀ ਆਪਣੇ ਘਰੇਲੂ ਕੰਮ ਵਿੱਚ ਬਹੁਤ ਹੁਸ਼ਿਆਰ ਹੁੰਦੀਆਂ ਸਨ । ਅੱਜ ਕੱਲ ਦੀਆਂ ਨਵੀਆਂ ਜੰਮੀਆਂ

ਕੁੜੀਆਂ ਜਿਸ ਤਰ੍ਹਾਂ ਘਰ ਦੇ ਕੰਮਾਂ ਤੋਂ ਨੱਕ ਵੱਟ ਲੈਂਦੀਆਂ ਹਨ ਪੁਰਾਣੇ ਸਮੇਂ ਦੀਆਂ ਕੁੜੀਆਂ ਦਾ ਅਜੇਹਾ ਸੁਭਾਵ ਨਹੀਂ ਸੀ । ਪ੍ਰਾਚੀਨ ਸਮੇਂ ਦੀਆਂ ਇਸਤ੍ਰੀਆਂ ਘਰ ਦੇ ਹਰੇਕ ਕੰਮ ਵਿਚ ਨਿਪੁਣ ਹੋਣ ਨੂੰ ਆਪਣਾ ਕਰਤੱਵਯ ਸਮਝਦੀਆਂ ਸਨ ਇਸੇ ਵਿਚ ਆਪਣੀ ਸ਼ੋਭਾ ਸਮਝਦੀਆਂ ਸਨ, ਅਤੇ ਏਸੇ ਗੁਣ ਨੂੰ ਹੀ ਇਸਤ੍ਰੀਆਂ ਦਾ ਸੱਚਾ ਸ਼ਿੰਗਾਰ ਜਾਣਦੀਆਂ ਸਨ । ਇਸਦਾ ਕਾਰਣ ਇਹ ਹੈ ਕਿ ਉਨ੍ਹਾਂ ਨੂੰ ਅੱਜ ਕੱਲ ਦੀ ''ਰਟੰਤ'' ਵਿੱਦਿਆ ਨਾਲੋਂ ਕਾਰਯਕਾਰੀ ਵਿੱਦਿਯਾ ਸਿਖਲਾਈ ਜਾਂਦੀ ਸੀ ॥

[ਕਾਰਯਕਾਰੀ ਵਿਦਿਆ ਦੀ ਮਹਿਮਾ]

ਕਾਰਯਕਾਰੀ (Practical) ਵਿਦਿਯਾ ਦੀ ਵਡਿਆਈ ਸਾਰੇ ਵਿਦਿਯਾਵਾਨ ਲੋਕ ਜਾਣਦੇ ਹਨ ਅਤੇ ਉਸਦੀ ਉਪਮਾ ਕਰਦੇ ਹਨ । ਕਿਉਂਕਿ ਕਿਸੇ ਚੀਜ਼ ਦਾ ਹਾਲ ਪੋਥੀ ਵਿਚ ਪੜ੍ਹਨ ਨਾਲੋਂ ਉਸਨੂੰ ਆਪਣੀ ਅੱਖੀਂ ਦੇਖਣ ਦੀ ਵਡਿਆਈ ਬਹੁਤ ਭਾਰੀ ਹੈ । ਇਸੇ ਤਰ੍ਹਾਂ ਕਿਸੇ ਕੰਮ ਨੂੰ ਸੁਣ ਲੈਣ ਨਾਲੋਂ ਉਸਨੂੰ ਆਪਣੀ ਹਥੀਂ ਕਰਕੇ ਦੇਖਣਾ ਬਹੁਤ ਵਡਿਆਈ ਰੱਖਦਾ ਹੈ । ਇਸ ਪ੍ਰਕਾਰ ਬੀਬੀ ਨਾਨਕੀ ਜੀ ਨੂੰ ਰਟੰਤ ਵਿੱਦਿਆ ਦੀ ਥਾਂ ਕਾਰਯਕਾਰੀ ਵਿੱਦਿਆ ਦੀ ਸਿੱਖਿਯਾ ਦਿਤੀ ਗਈ ਸੀ । ਜਿਸ ਕਰਕੇ ਬੀਬੀ ਨਾਨਕੀ ਜੀ ਘਰ ਦੇ ਹਰੇਕ ਕੰਮ ਵਿਚ ਥੋੜੇ ਦਿਨਾਂ ਦੇ ਅੰਦਰ ਹੀ ਨਿਪੁਣ ਹੋ ਗਈ ॥

[ਮਾਤ੍ਰੀ ਸਿੱਖਿਆ ਦੀ ਵਡਿਆਈ]

ਆਪਣੀ ਸੰਤਾਨ ਨੂੰ ਉੱਨਤ ਕਰਨ ਵਾਲੀ, ਆਪਣੇ ਬਾਲ ਬੱਚੇ ਨੂੰ ਸਿੱਖ ਮਤ ਦੇ ਕੇ ਮਨੁੱਖ ਬਣਾਉਣ ਵਾਲੀ ਉਸ ਦੀ ਮਾਤਾ ਹੈ । ਇਸੇ ਕਰਕੇ ਵਿੱਦਵਾਨ ਲੋਕ ਬੱਚਿਆਂ ਦੀ ਮਾਤਾ ਨੂੰ ਹੀ ਉਨ੍ਹਾਂ ਦਾ ''ਪਹਿਲਾ ਗੁਰੂ'' ਆਖਦੇ ਹਨ । ਕਿਉਂਕਿ ਬਚਿਆਂ ਦਾ ਬਹੁਤ ਸਾਰਾ ਸਮਾਂ ਪਿਤਾ ਨਾਲੋਂ ਆਪਣੀ ਮਾਤਾ ਦੀ ਹੀ ਦੇਖ ਭਾਲ ਵਿਚ ਬਹੁਤ ਬਤੀਤ ਹੁੰਦਾ ਹੈ। ਇਸ ਲਈ ਵਿੱਦਵਾਨ ਮਾਤਾ ਆਪਣੀ ਸੰਤਾਨ ਨੂੰ ਸ਼ੁਭ

ਸਿੱਖਿਆ ਦੇ ਕੇ ਜਿਤਨੀ ਛੇਤੀ ਉੱਨਤ ਕਰ ਸਕਦੀ ਹੈ, ਉਤਨੀ ਛੇਤੀ ਪਿਤਾ ਨਹੀਂ ਕਰ ਸਕਦਾ । ਇਸ ਪਰ ਕੁੜੀਆਂ ਲਈ ਤਾਂ ਖਾਸ ਕਰਕੇ ਆਪਣੀ ਮਾਤਾ ਦੀ ਸਿਖਿਯਾ ਦੀ ਹੀ ਬਹੁਤ ਲੋੜ ਹੈ। ਜੇਕਰ ਮਾਤਾ ਗੁਣਵਾਨ ਅਤੇ ਸ਼ੁਭ ਆਚਰਣੀ ਹੋਵੇਗੀ,ਤਾਂ ਸੰਤਾਨ ਭੀ ਗੁਣਵਾਨ ਅਤੇ ਸ਼ੁਭ ਆਚਰਣੀ ਹੋਵੇਗੀ। ਜੇਕਰ ਮਾਤਾ ਬੁਰੇ ਸੁਭਾਵ ਵਾਲੀ ਹੋਵੇਗੀ, ਤਾਂ ਸੰਤਾਨ ਭੀ ਬੁਰੀ ਜ਼ਿੱਦਲ ਅਤੇ ਮੰਦ ਆਚਰਣੀ ਹੋਵੇਗੀ । ਕਿਉਂਕਿ ਕਹਾਵਤ ਹੈ-''ਜੇਹੀ ਕੋਕੋ ਤੇਹੇ ਬੱਚੇ ।''

## [ਕੁੜੀ ਲਈ ਮਾਤ੍ਰੀ ਸਿੱਖਯਾ ਦੀ ਅਤਯੰਤ ਲੋੜ ਹੈ ]

ਦੇਖਣ ਵਿਚ ਆਉਂਦਾ ਹੈ ਕਿ ਲੜਕੇ ਬਹੁਤ ਕਰਕੇ ਆਪਣੇ ਪਿਤਾ ਦੀ ਨਕਲ ਕਰਦੇ ਹਨ ਅਤੇ ਧੀਆਂ ਆਪਣੇ ਸੁਭਾਵ ਅਨੁਸਾਰ ਮਾਵਾਂ ਦੀ ਨਕਲ ਕਰਦੀਆਂ ਹਨ । ਇਸ ਲਈ ਸੱਚੀਆਂ ਮਾਵਾਂ ਦਾ ਕਰਤੱਵਯ ਹੈ ਜੇਕਰ ਓਹ ਆਪਣੀਆਂ ਨੋਹਾਂ ਧੀਆਂ ਨੂੰ ਇਕ ਅੱਛੀ ਦਸ਼ਾ ਵਿਚ ਦੇਖਣਾ ਚਾਹੁੰਦੀਆਂ ਹਨ, ਤਾਂ ਉਨ੍ਹਾਂ ਨੂੰ ਸ਼ੁਭ ਸਿੱਖਯਾ ਦੇਣ, ਉਨ੍ਹਾਂ ਦਾ ਆਚਰਣ ਸ਼ੁਧ ਰੱਖਣ ਦੀ ਸਿੱਖਯਾ ਦੇ ਕੇ ਪੰਡਿਤਾਂ ਪ੍ਰਸਿੱਧ ਕਰਣ ਨਾਲੋਂ ਉਨ੍ਹਾਂ ਨੂੰ ਸਚੀਆਂ ਦੇਵੀਆਂ, ਸਚੀਆਂ ਮਾਵਾਂ ਬਣਨ ਦੀ ਸਿੱਖਿਯਾ ਦੇਣ । ਦੋ ਚਾਰ ਅੱਖਰ ਪੜ੍ਹਾਕੇ ਉਨ੍ਹਾਂ ਨੂੰ 'ਆਲਸ ਦੀ ਪੰਡ' ਨਾ ਹੋਣ ਦੇਣ । ਉਨ੍ਹਾਂ ਦੇ ਹਿਰਦੇ ਵਿਚ ਇਹ ਗਲ ਚੰਗੀ ਤਰ੍ਹਾਂ ਭਰ ਦੇਣ ਕਿ ਘਰ ਦੇ ਕੰਮ ਕਾਰ ਕਰਨ ਨਾਲ ਪਿੰਡਾ ਨਹੀਂ ਘਸ ਜਾਂਦਾ ।

## [ਹੱਥੀਂ ਕਾਰ ਕਰਨ ਦੀ ਵਡਿਆਈ ਅਤੇ ਉਸਦੇ ਲਾਭ]

ਹਥੀਂ ਕਾਰ ਕਰਨ ਨਾਲ ਸਗੋਂ ਸਰੀਰ ਤਕੜਾ ਰਹਿੰਦਾ ਹੈ, ਭੁੱਖ ਚੰਗੀ ਲਗਦੀ ਹੈ, ਮਨ ਉਦਾਸ ਨਹੀਂ ਹੁੰਦਾ, ਕਿਉਂਕਿ ਕੰਮ ਕਾਰ ਵਿਚ ਮਨ ਪਰਚਿਆ ਰਹਿੰਦਾ ਹੈ । ਇਸ ਕਾਰਯਕਾਰੀ (ਹੱਥੀਂ ਕਰਨ ਵਾਲੀ) ਵਿੱਦਯਾ ਵਿਚ ਵਡਾ ਗੁਣ ਇਹ ਹੈ ਕਿ ਜੇਕਰ ਅਜ ਕੋਈ ਬਹੁਤ ਧਨਵਾਨ ਹੈ, ਪਰ ਕਲ ਨੂੰ ਕਿਸੇ ਕਾਰਣ ਕਰਕੇ ਉਸਦਾ ਧਨ ਪਦਾਰਥ ਨਸ਼ਟ ਹੋ

ਜਾਵੇ ਅਤੇ ਉਹ ਇਕ ਅਣਧਾਰੀ ਦਸ਼ਾ ਵਿਚ ਆ ਪਵੇ, ਤਾਂ ਉਸਨੂੰ ਆਪਣੇ ਘਰ ਕੰਮ ਕਾਰ ਕਰਨ ਵਿਚ ਕਾਰ ਨਹੀਂ ਮਾਲੂਮ ਹੁੰਦਾ। ਉਹ ਮਨੁੱਖ ਉਸ ਦਸ਼ਾ ਵਿਚ ਭੀ ਆਪਣੇ ਜੀਵਨ ਦੇ ਦਿਨ ਬਹੁਤ ਖੁਸ਼ੀ ਨਾਲ ਵਿਤੀਤ ਕਰਦਾ ਹੈ । ਉਹ ਹੋਰ ਕਿਸੇ ਦਾ ਮੁਹਤਾਜ ਨਹੀਂ ਹੁੰਦਾ । ਉਸ ਨੂੰ ਕਦੇ ਕਿਸੇ ਪਾਸੋਂ ਕੁਝ ਮੰਗਣ ਦੀ ਨੌਬਤ ਨਸੀਬ ਨਹੀਂ ਹੁੰਦੀ । ਇਸ ਕਰਕੇ ਪਿਛਲੇ ਸਮੇਂ ਦੀਆਂ ਇਸਤ੍ਰੀਆਂ ਆਪਣੀ ਸੰਤਾਨ ਨੂੰ ਕਾਰਜਕਾਰੀ ਵਿੱਦਯਾ ਸਿਖਾਲਣ ਵਲ ਵਿਸ਼ੇਸ਼ ਧਯਾਨ ਰੱਖਦੀਆਂ ਸਨ, ਸੋਈ ਬੀਬੀ ਨਾਨਕੀ ਜੀ ਨੂੰ ਉਸਦੀ ਮਾਤਾ ਨੇ ਸਿਖਲਾ ਕੇ ਉਸਨੂੰ 'ਸੱਚੀ ਦੇਵੀ' ਬਣਾ ਦਿਤਾ ਸੀ ।

# ਪ੍ਰਕਰਣ ਦੂਜਾ

## [ਗੁਰੂ ਨਾਨਕ ਜੀ ਦਾ ਜਨਮ ਅਤੇ ਭੈਣ ਦਾ ਪਿਆਰ]

ਸੰਮਤ ੧੫੨੩ ਬਿਕ੍ਰਮੀ ਵਿਚ ਗੁਰੂ ਨਾਨਕ ਦੇਵ ਜੀ ਦਾ ਜਮਨ ਹੋਯਾ, ਇਸ ਤਰ੍ਹਾਂ ਬੀਬੀ ਨਾਨਕੀ ਜੀ ਆਪਣੇ ਭਰਾ ਨਾਨਕ ਜੀ ਤੋਂ ਪੰਜ ਵਰ੍ਹੇ ਵਡੀ ਸੀ । ਉਂਜ ਤਾਂ ਲੜਕੇ ਭੀ ਛੋਟੇ ਬਾਲਾਂ ਨੂੰ ਬਹੁਤ ਪਜਾਰ ਕਰਦੇ ਹਨ, ਪਰ ਲੜਕੀਆਂ ਇਸਤ੍ਰੀ ਜਾਤੀ ਹੋਣ ਕਰਕੇ ਛੋਟੇ ਬਚਿਆਂ ਨੂੰ ਹੱਦੋਂ ਵਧ ਪਜਾਰ ਕਰਦੀਆਂ ਹਨ, ਸੋਈ ਗੱਲ ਬੀਬੀ ਨਾਨਕੀ ਵਿਚ ਸੀ । ਬੀਸੀ ਨਾਨਕੀ ਜੀ ਆਪਣੇ ਭਰਾ ਗੁਰੂ ਨਾਨਕ ਜੀ ਨੂੰ ਖਿਡਾਉਂਦੀ ਹੋਈ ਬਹੁਤ ਪ੍ਰਸੰਨ ਹੁੰਦੀ ਸੀ ਉਹ ਆਪਣੇ ਭਰਾ ਨੂੰ ਕਦੇ ਅਕੱਲਾ ਨਹੀਂ ਛੱਡਦੀ ਸੀ । ਆਪਣੇ ਭਰਾ ਦੇ ਦੁੱਖ ਵਿਚ ਦੁਖੀ ਅਤੇ ਸੁੱਖ ਵਿਚ ਸੁਖੀ ਅਰਥਾਤ ਉਸਨੂੰ ਰੋਂਦਾ ਦੇਖਕੇ ਰੋਣ ਲਗ ਪੈਂਦੀ ਸੀ ਅਤੇ ਉਸਨੂੰ ਹਸਦਾ ਦੇਖਕੇ ਹੱਸਣ ਲੱਗ ਜਾਂਦੀ ਸੀ ।

## [ਭੈਣ ਦਾ ਸੰਬੰਧ]

ਵਿਚਾਰਕੇ ਦੇਖਿਆ ਜਾਵੇ ਤਾਂ ਭੈਣਾਂ ਭਰਾਵਾਂ ਦੀ ਪਾਲਣਾ ਕਰਨ ਦੇ ਕੰਮ ਵਿਚ ਮਾਵਾਂ ਨਾਲੋਂ ਕੁਝ ਘਟ ਨਹੀਂ ਹੁੰਦੀਆਂ। ਪਾਲਣਾ ਕਰਨ ਦੇ ਕੰਮ ਵਿਚ ਉਨ੍ਹਾਂ ਨੂੰ ਭਰਾਵਾਂ ਦੀ 'ਉਪ-ਮਾਤਾ' ਕਹਿ ਸਕੀਦਾ ਹੈ। ਬਚਿਆਂ ਦੀ ਸੱਚੀ ਸਨੇਹਕ ਤੇ ਪਾਲਕ ਮਾਤਾ ਨਾਲੋਂ ਉਤਰਕੇ ਦੂਜੇ

ਸਥਾਨ ਪੁਰ ਭੈਣ ਹੈ। ਮਾਵਾਂ ਦੇ ਮਰ ਜਾਣ ਪਿਛੋਂ ਵੱਡੀਆਂ ਭੈਣਾਂ ਹੀ ਭਰਾਵਾਂ ਨੂੰ ਪਜਾਰ ਕਰਦੀਆਂ ਹਨ ।*

## [ਗੁਰੂ ਨਾਨਕ ਜੀ ਦਾ ਉਦਾਰ ਸੁਭਾਵ]

ਗੁਰੂ ਨਾਨਕ ਜੀ ਦਾ ਸੁਭਾਵ ਜਨਮ ਤੋਂ ਹੀ ਉਦਾਰ ਸੀ। ਹੌਲੀ ਹੌਲੀ ਜਦ ਉਹ ਉਮਰ ਵਿਚ ਵੱਡੇ ਹੋਏ ਤਾਂ ਬਾਹਰ ਅੰਦਰ ਖੁਲ੍ਹੇ ਫਿਰਨ ਲੱਗੇ । ਓਹ ਹਰੇਕ ਮਨੁੱਖ ਨਾਲ ਮਿੱਠਾ ਬੋਲਦੇ ਅਤੇ ਖੁਸ਼ ਰਹਿੰਦੇ ਸਨ । ਇਸ ਕਰਕੇ ਨੱਗਰ ਦੇ ਲੋਕ ਭੀ ਉਨ੍ਹਾਂ ਨਾਲ ਬਹੁਤ ਪਜਾਰ ਕਰਦੇ ਸਨ । ਉਸ ਨਗਰ ਦਾ ਹਾਕਮ ਰਾਇ ਬੁਲਾਰ ਭਾਵੇਂ ਮੁਸਲਮਾਨ ਸੀ, ਪਰ ਗੂਰੂ ਨਾਨਕ ਜੀ ਨੂੰ ਦੇਖਕੇ ਉਹ ਭੀ ਪ੍ਰਸੰਨ ਹੁੰਦਾ ਸੀ । ਗੁਰੂ ਨਾਨਕ ਜੀ ਦਾ ਅਜਿਹਾ ਉਦਾਰ ਸੁਭਾਵ ਸੀ ਕਿ ਜੇ ਕੋਈ ਅਭਜਾਗਤ ਰੋਟੀ ਕਪੜਾ ਆ ਕੇ ਮੰਗਦਾ, ਤਾਂ ਜ਼ਰੂਰ ਉਸਨੂੰ ਦੇ ਦੇਂਦੇ ਸਨ, ਅਤੇ ਖਾਲੀ ਹੱਥ ਨਹੀਂ ਮੋੜਦੇ ਸਨ । ਉਨ੍ਹਾਂ ਦੀ ਇਹ ਉਦਾਰਤਾ ਏਥੋਂ ਤਕ ਵਧ ਗਈ ਕਿ ਉਹ ਘਰ ਦੀ ਕੋਈ ਵੀ ਚੀਜ਼ ਦੇਣੋ ਇਨਕਾਰ ਨਹੀਂ ਕਰਦੇ ਸਨ ।

## [ਮਹਿਤਾ ਕਾਲੂ ਜੀ ਦਾ ਸੁਭਾਵ]

ਪਰ ਗੂਰੂ ਨਾਨਕ ਜੀ ਦਾ ਅਜੇਹਾ ਉਦਾਰ ਸੁਭਾਵ ਉਨ੍ਹਾਂ ਦੇ ਪਿਤਾ ਜੀ ਨੂੰ ਪਸੰਦ ਨਹੀਂ ਸੀ । ਉਹ ਇਕ ਸੰਕੋਚੀ ਪੁਰਖ ਸੀ ਅਤੇ ਵੱਸ ਲਗਦੇ ਘੱਟ ਖਰਚ ਕਰਦਾ ਸੀ ।

ਇਕ ਵਾਰੀ ਦੀ ਗੱਲ ਹੈ ਕਿ ਗੁਰੂ ਨਾਨਕ ਜੀ ਬਾਹਰ ਸੁਚੇਤੇ ਪਾਣੀ ਗਏ । ਬਾਹਰ ਉਨ੍ਹਾਂ ਨੂੰ ਇਕ ਕੰਗਾਲ ਆਦਮੀ ਮਿਲਿਆ, ਜਿਸਨੇ ਕੁਝ ਯਾਚਨਾ ਕੀਤੀ । ਗੂਰੂ ਨਾਨਕ ਜੀ ਦੇ ਪਾਸ ਉਸ ਵੇਲੇ

*ਭੈਣ ਭਰਾ ਦਾ ਸ਼ੰਸਾਰ ਵਿਚ ਇਕ ਬਹੁਤ ਪਵਿਤਰ੍ਰ ਸੰਬੰਧ ਹੈ । ਜਿਨ੍ਹਾਂ ਪੁਰਖਾਂ ਦੀਆਂ ਭੈਣਾਂ ਨਹੀਂ ਹਨ, ਓਹ ਉਨ੍ਹਾਂ ਦੀ ਵਡਿਆਈ ਬਹੁਤ ਘੱਟ ਸਮਝਦੇ ਹਨ । ਇਸੇ ਪ੍ਰਕਾਰ ਸੰਸਾਰ ਵਿਚ ਜਿਨ੍ਹਾਂ ਭੈਣਾ ਦੇ ਭਰਾ ਨਹੀਂ, ਓਹ ਭੀ ਭਰਾਵਾਂ ਦੇ ਸਨੇਹ ਤੋਂ ਵਾਂਝੀਆਂ ਰਹਿੰਦੀਆਂ ਹਨ । ਧੰਨ ਹਨ ਉਹ ਮਨੁੱਖ, ਜਿਹੜੇ ਭੈਣ ਭਾਈ ਦੇ ਪਵਿਤਰ੍ਰ ਪ੍ਰੇਮ ਦਾ ਅਨੁਭਵ ਕਰਦੇ ਹਨ ।

ਇਕ ਪਾਣੀ ਦਾ ਗੜਵਾ ਅਤੇ ਹੱਥ ਵਿਚ ਸੋਨੇ ਦੀ ਛਾਪ ਸੀ । ਉਨ੍ਹਾਂ ਨੇ ਉਹ ਅੰਗੂਠੀ ਅਤੇ ਗੜਵਾ ਝੱਟ ਉਸ ਮੰਗਤੇ ਨੂੰ ਦੇ ਦਿਤਾ ਅਤੇ ਉਹ ਲੈ ਕੇ ਚਲਦਾ ਹੋਇਆ ।

## [ਪਿਤਾ ਜੀ ਦਾ ਡਰ]

ਗੁਰੂ ਨਾਨਕ ਜੀ ਸੁਚਤੇ ਪਾਣੀ ਹੋ ਕੇ ਪਿਤਾ ਦੇ ਸੁਭਾਵ ਤੋਂ ਡਰਦੇ ਤਲਾਬ ਦੇ ਪਾਸ ਇਕ ਝਾੜੀ ਵਿਚ ਲੁੱਕ ਰਹੇ । ਜਦ ਬਹੁਤ ਦੇਰ ਹੋ ਗਈ ਅਤੇ ਗੁਰੂ ਨਾਨਕ ਜੀ ਘਰ ਨਾ ਆਏ, ਤਾਂ ਪਿਤਾ ਨੂੰ ਕੁਝ ਸ਼ੱਕ ਹੋਇਯਾ ਕਿ ਨਾਨਕ ਹੁਣ ਤਕ ਨਹੀਂ ਆਯਾ, ਕਿਧਰ ਗਿਆ ? ਇਹ ਵਿਚਾਰ ਕੇ ਉਹ ਗੁਰੂ ਨਾਨਕ ਜੀ ਨੂੰ ਢੂੰਡਣ ਲਈ ਬਾਹਰ ਗਿਆ । ਆਪਣੇ ਪਤੀ ਦਾ ਸੁਭਾਵ ਕਰੜਾ ਸਮਝਕੇ ਉਸਦੀ ਪਤਨੀ ਨੇ ਆਪਣੀ ਲੜਕੀ ਬੀਬੀ ਨਾਨਕੀ ਜੀ ਨੂੰ ਭੀ ਉਸਦੇ ਪਿੱਛੇ ਭੇਜ ਦਿਤਾ ਕਿਧਰੇ ਮੇਰੇ ਲੜਕੇ ਨੂੰ ਮਾਰੇ ਨਹੀਂ ।

## [ਗੁਰੂ ਨਾਨਕ ਜੀ ਨੂੰ ਤਾੜਨਾ]

ਮਹਿਤਾ ਕਾਲੂ ਰਾਮ ਨੇ ਢੂੰਢਦਿਆਂ ਢੂੰਢਦਿਆਂ ਗੁਰੂ ਨਾਨਕ ਜੀ ਨੂੰ ਤਲਾ ਉੱਤੇ ਜਾ ਲੱਭਿਆ, ਉਨ੍ਹਾਂ ਦੇ ਹੱਥ ਵਿਚ ਅੰਗੂਠੀ ਅਤੇ ਗੜਵਾ ਨਾ ਦੇਖਕੇ ਉਨ੍ਹਾਂ ਨੇ ਪੁੱਛਿਆ, ਪਰ ਉਨ੍ਹਾਂ ਨੇ ਕੁਝ ਜਵਾਬ ਨਹੀਂ ਦਿੱਤਾ । ਜਦ ਦੋ ਚਾਰ ਵੈਰੀ ਪੁੱਛਣ ਪਰ ਉਨ੍ਹਾਂ ਨੇ ਕੁਝ ਜਵਾਬ ਨਾ ਦਿੱਤਾ, ਤਾਂ ਪਿਤਾ ਨੂੰ ਵੀ ਬਹੁਤ ਗੁੱਸਾ ਆਇਆ, ਅਤੇ ਉਸ ਨੇ ਉਨ੍ਹਾਂ ਦੀਆਂ ਦੋਹਾਂ ਗਲ੍ਹਾਂ ਉੱਤੇ ਚਾਰ ਚਪੇੜਾਂ ਜੜ ਦਿੱਤੀਆਂ ਮਹਿਤਾ ਕਾਲੂ ਆਪਣੇ ਪੁੱਤ੍ਰ ਨੂੰ ਭਲਾ ਬੁਰਾ ਕਹਿੰਦਾ ਸੀ ਅਤੇ ਕੁਝ ਹੋਰ ਵੀ ਤਾੜਨਾ ਕਰਨਾ ਚਾਹੁੰਦਾ ਸੀ ਕਿ ਇੰਨੇ ਵਿਚ ਬੀਬੀ ਨਾਨਕੀ ਜੀ ਉਥੇ ਜਾ ਪਹੁੰਚੀ ।

## [ਬੀਬੀ ਨਾਨਕੀ ਜੀ ਦਾ ਭ੍ਰਾਤ੍ਰੀ ਭਾਵ]

ਭਰਾ ਨੂੰ ਰੋਂਦਾ ਦੇਖਕੇ ਰੋਣ ਲੱਗ ਪਈ ਅਤੇ ਪਿਤਾ ਦੇ ਪੈਰਾਂ ਉੱਤੇ ਆਪਣਾ ਸਿਰ ਰੱਖਕੇ ਰੋਂਦੀ ਆਖਣ ਲੱਗੀ–''ਪਿਤਾ ਜੀ ! ਬਸ ਕਰੋ,

ਬਸ ਕਰੋ ਮੇਰੇ ਭਰਾ ਦੀਆਂ ਗਲ੍ਹਾਂ ਉੱਤੇ ਨੀਲ ਪੈ ਗਏ ਹਨ, ਰੱਬ ਦੇ ਵਾਸਤੇ ਖ਼ਿਮਾ ਕਰੋ, ਹੋਰ ਨਾ ਮਾਰੋ !'' ਪੁੱਤ੍ਰੀ ਦੀ ਅਜੇਹੀ ਦੀਨਤਾ ਵੇਖਕੇ ਮਹਿਤਾ ਕਾਲੂ ਰਤਾ ਸ਼ਾਂਤ ਹੋਇਆ, ਉਸਨੇ ਗੁਰੂ ਨਾਨਕ ਜੀ ਨੂੰ ਛੱਡ ਦਿਤਾ। ਬੀਬੀ ਨਾਨਕੀ ਜੀ ਝਟ ਆਪਣੇ ਭਰਾ ਨੂੰ ਨਾਲ ਲੈ ਕੇ ਮਾਂ ਪਾਸ ਆ ਗਈ ਅਤੇ ਪਜਾਰੇ ਭਰਾ ਨੂੰ ਮਾਤਾ ਪਾਸ ਸੌਂਪ ਦਿਤਾ। ਮਾਤਾ ਨੇ ਆਪਣੇ ਪਜਾਰੇ ਪੁੱਤ੍ਰ ਅਤੇ ਪੁੱਤ੍ਰੀ ਦੋਹਾਂ ਨੂੰ ਗਲ ਨਾਲ ਲਾਇਆ ਅਤੇ ਰੋਣ ਲੱਗੀ ।

## [ਇਸਤ੍ਰੀ ਦੀ ਸੁਸ਼ੀਲਤਾ]

ਇੰਨੇ ਵਿਚ ਮਹਿਤਾ ਜੀ ਭੀ ਘਰ ਆਏ ਅਤੇ ਅੱਗੇ ਇਹ ਦਸ਼ਾ ਦੇਖਕੇ ਆਪਣੀ ਇਸਤ੍ਰੀ ਨੂੰ ਭੀ ਭਲਾ ਬੁਰਾ ਆਖਣ ਲੱਗੇ । ਪਰ ਉਨ੍ਹਾਂ ਦੀ ਪਤਨੀ ਨੇ ਅੱਗੋਂ ਗੁੱਸਾ ਨਾ ਕਰਕੇ ਮਹਿਤਾ ਜੀ ਨੂੰ ਸ਼ਾਂਤ ਕੀਤਾ ਅਤੇ ਕਿਹਾ-''ਸਾਨੂੰ ਪਦਾਰਥ ਨਾਲੋਂ ਸੰਤਾਨ ਵੱਧ ਪਿਆਰੀ ਹੈ ।''

''ਹਿਮ ਗਿਰਿ ਮੈਨਾ ਕੇ ਘਰ ਮਾਹੀਂ
ਪਾਰਬਤੀ ਜਨਮੀ ਜਿਮ ਆਹੀ
ਭਈ 'ਨਾਨਕੀ' ਸਭ ਗੁਣ ਖਾਨੀ
ਮਨਹੁ ਭਗਤਿ ਧਰ ਦੇਹਿ ਸੁਨਾਹੀ [ਨਾਨਕ ਪ੍ਰਕਾਸ਼]

# ਪ੍ਰਕਰਣ ਤੀਜਾ

## [ਸੁਲਤਾਨਪੁਰ]

ਕਪੂਰਥਲੇ ਰਾਜ ਵਿਚ ਸੁਲਤਾਨਪੁਰ ਨਾਮੇ ਇਕ ਨੱਗਰ ਹੈ । ਉੱਥੇ ਇਕ ਪਰਮਾ ਨੰਦ ਨਾਮੇ ਜਾਤ ਦਾ ਪਲਤਾ ਖੱਤ੍ਰੀ ਰਹਿੰਦਾ ਸੀ, ਜੋ ਪਟਵਾਰੀਆਂ ਦਾ ਕੰਮ ਕਰਦਾ ਸੀ । ਉਸਦੇ ਦੋ ਲੜਕੇ ਅਤੇ ਦੋ ਲੜਕੀਆਂ ਸਨ । ਬਾਲਕ ਅਜੇ ਛੋਟੀ ਉਮਰ ਦੇ ਸਨ, ਜੋ ਪਿਤਾ ਮਾਤਾ ਦੋਵੇਂ ਇਸ ਅਮਰ ਸੰਸਾਰ ਤੋਂ ਤੁਰ ਗਏ । ਪਰ ਵਡ਼ਾ ਲੜਕਾ ਜਿਸਦਾ ਨਾਉਂ 'ਜੈਰਾਮ' ਸੀ, ਕੁਝ ਸਿਆਣਾ ਸੀ ਇਸ ਲਈ ਉਸਨੇ ਘਰ ਦਾ ਸਾਰਾ ਕੰਮ ਕਾਰ ਸਾਭ ਲਿਆ । ਇਹ ਲੜਕਾ ਅਜਿਹਾ ਹੋਣਹਾਰ ਨਿਕਲਿਆ ਕਿ ਥੋੜੇ ਹੀ ਦਿਨਾਂ ਵਿਚ ਪਟਵਾਰ ਦਾ ਕੰਮ ਸਿੱਖ ਕੇ ਪਟਵਾਰੀ ਬਣ ਗਿਆ ।

## [ਰਾਇ ਬੁਲਾਰ ਨਾਲ ਜੈਰਾਮ ਦਾ ਮਿਲਾਪ]

ਇਕ ਵਾਰੀ ਜਦ ਜ਼ਮੀਨ ਕੱਛਣ ਦਾ ਸਮਾਂ ਆਇਆ ਤਾਂ ਜੈਰਾਮ ਨੂੰ ਰਾਇ ਭੋਇ ਭੱਟੀ ਦੀ ਤਲਵੰਡੀ ਵਲ ਹਾਕਮਾਂ ਨੇ ਕਾਛੀ ਕਰਨ ਲਈ ਭੇਜਿਆ। ਜੈਰਾਮ ਬਹੁਤ ਮਿਲਨਸਾਰ ਆਦਮੀ ਸੀ, ਇਸ ਲਈ ਰਾਇ ਬੁਲਾਰ ਨਾਲ, ਜੋ ਉਸਦਾ ਚੰਗਾ ਪਰਚਾ ਬਣ ਗਿਆ । ਜੈਰਾਮ ਦੀ ਇਸ ਵੇਲੇ ੨੫ ਵਰ੍ਹੇ ਦੀ ਉਮਰ ਸੀ ਅਤੇ ਉਹ ਚੰਗਾ ਸੁੰਦਰ ਜਵਾਨ ਦਿੱਸਦਾ ਸੀ।

## [ਕੁੜਮਾਈ ਦੀ ਗੱਲ ਬਾਤ]

ਇੱਕ ਦਿਨ ਦੀ ਗੱਲ ਹੈ ਕਿ ਭਾਈ ਜੈਰਾਮ ਅਤੇ ਰਾਇ ਬੁਲਾਰ ਦੋਵੇਂ ਆਪਸ ਵਿਚ ਏਧਰ ਓਧਰ ਦੀਆਂ ਗੱਲਾਂ ਬਾਤਾਂ ਕਰ ਰਹੇ ਸਨ ਕਿ ਵਿਚਾਲੇ ਕੁੜਮਾਈ ਦੀ ਗਲ ਚੱਲ ਪਈ। ਜੈਰਾਮ ਨੇ ਰਾਇ ਬੁਲਾਰ ਨੂੰ ਕਿਹਾ-''ਰਾਇ ਜੀ ! ਇਥੇ ਖੱਤ੍ਰੀਆਂ ਦੇ ਘਰ ਤਾਂ ਬਹੁਤ ਸਾਰੇ ਹਨ ਇਸ ਲਈ ਮੇਰੀ ਕੁੜਮਾਈ ਵਾਸਤੇ ਤਾਂ ਕੋਈ ਘਰ ਲੱਭ ਦਿਓ ।'' ਰਾਇ ਬੁਲਾਰ ਨੇ ਕਿਹਾ-''ਭਾਈ ਜੈਰਾਮ ! ਏਥੇ ਬਹੁਤ ਸਾਰੇ ਘਰ ਬੇਦੀਆਂ ਦੇ ਹਨ । ਸੋ ਜੇਕਰ ਤੁਹਾਡੇ ਅਤੇ ਉਨ੍ਹਾਂ ਵਿਚ ਸੰਬੰਧ ਹੁੰਦਾ ਹੋਵੇ, ਤਾਂ ਮੈਂ ਕਿਸੇ ਨੂੰ ਆਖਾਂਗਾ । ਜੇਕਰ ਨਾ ਹੁੰਦਾ ਹੋਵੇ, ਤਾਂ ਮੈਂ ਕਿਸ ਤਰ੍ਹਾਂ ਕਿਸੇ ਨੂੰ ਆਖਾਂ ?''

## [ਨਿੱਧਾ ਬ੍ਰਾਹਮਣ ਰਸੋਈਆ]

ਜੈਰਾਮ ਦੇ ਨਾਲ ਇਕ ਨਿੱਧਾ ਨਾਮੇ ਬ੍ਰਾਹਮਣ ਰਸੋਈਆ ਸੀ, ਜੋ ਬਹੁਤ ਭਲਾ ਲੋਕ ਅਤੇ ਸਿਆਣਾ ਸੀ । ਉਸ ਨਾਲ ਜੈਰਾਮ ਨੇ ਗੱਲ ਬਾਤ ਕੀਤੀ ਅਤੇ ਪੁੱਛਿਆ ਕਿ-'ਮਿਸ਼ਰ ਜੀ ਸਾਡੇ ਅਤੇ ਬੇਦੀਆਂ ਵਿਚ ਸਾਕ ਨਾਤੇ ਹੁੰਦੇ ਨੇ ਕਿ ਨਹੀਂ ?'' ਉਸ ਨੇ ਕਿਹਾ-'ਆਹੋ ਜੀ ! ਦੋਹਾਂ ਵਿਚ ਸਾਕ ਨਾਤੇ ਹੁੰਦੇ ਹਨ ।''

## [ਰਾਇ ਬੁਲਾਰ ਅਤੇ ਮਹਿਤਾ ਕਾਲੂ ਰਾਮ]

ਭਾਈ ਜੈਰਾਮ ਨੇ ਇਹ ਗੱਲ ਰਾਇ ਬੁਲਾਰ ਨੂੰ ਜਾ ਦਸੀ ਕਿ ਬੇਦੀਆਂ ਅਤੇ ਪਲਤਿਆਂ ਵਿਚ ਸਾਕ ਨਾਤੇ ਹੁੰਦੇ ਹਨ। ਰਾਇ ਬੁਲਾਰ ਨੇ ਕਿਹਾ ਚੰਗਾ ਮੈਂ ਯਤਨ ਕਰਾਂਗਾ । ਰਾਇ ਬੁਲਾਰ ਨੇ ਫੁਰਸਤ ਦੇ ਵੇਲੇ ਆਪਣੇ ਮਿਤ੍ਰ ਪਟਵਾਰੀ ਕਾਲੂ ਰਾਮ ਨੂੰ ਸੱਦਿਆ । ਏਧਰ ਓਧਰ ਦੀਆਂ ਗੱਲਾਂ ਦੇ ਬਾਦ ਰਾਇ ਬੁਲਾਰ ਨੇ ਕਿਹਾ-''ਮਹਿਤਾ ਜੀ ! ਬੇਦੀਆਂ ਅਤੇ ਪਲਤਿਆਂ ਵਿਚ ਸਾਕ ਨਾਤੇ ਹੁੰਦੇ ਹਨ ਕੇ ਨਹੀਂ ?'' ਮਹਿਤਾ ਕਾਲੂ ਰਾਮ ਨੇ ਕਿਹਾ-''ਹੁੰਦੇ ਹਨ।'' ਇਸ ਪਰ ਰਾਇ ਬੁਲਾਰ ਨੇ ਭਾਈ ਜੈਰਾਮ ਦੀ ਸਿਫ਼ਤ ਕਰਕੇ ਕਿਹਾ ਕਿ ਉਹ ਚੰਗਾ ਹੋਣਹਾਰ ਲੜਕਾ ਹੈ

ਅਤੇ ਸੁੰਦਰ ਭੀ ਹੈ, ਸੋ ਤੁਸੀਂ ਆਪਣੀ ਲੜਕੀ ਨਾਨਕੀ ਦਾ ਨਾਤਾ ਜੈਰਾਮ ਪਟਵਾਰੀ ਨੂ ਦੇ ਦਿਓ, ਤਾਂ ਚੰਗਾ ਹੋਵੇ । ਇਸ ਪਰ ਮਹਿਤਾ ਕਾਲੂ ਰਾਮ ਨੇ ਕਿਹਾ–''ਰਾਇ ਜੀ ! ਤੁਸੀਂ ਆਪ ਸਿਆਣੇ ਹੋ, ਧੀਆਂ ਵਾਲੇ ਤਾਂ ਆਪ ਨਹੀਂ ਨਾ ਲੋਕਾਂ ਦੇ ਘਰੀ ਜਾਂਦੇ : ਹਾਂ, ਜਿਨ੍ਹਾਂ ਦੇ ਮਨ ਵਿਚ ਕੁਝ ਪਾਪ ਹੁੰਦਾ ਹੈ, ਜੇਹੜੇ ਮਾਇਆ ਦੇ ਲੋਭੀ ਜਾਂ ਪੈਸੇ ਦੇ ਪਜਾਰੇ ਹੁੰਦੇ ਹਨ, ਓਹ ਬੇਸ਼ਕ ਦੂਜਿਆਂ ਦੇ ਘਰੀਂ ਜਾ ਕੇ ਆਖਦੇ ਹਨ । ਸੋ ਮੈਂ ਤਾਂ ਆਪਦਾ ਆਗਿਆਕਾਰ ਹਾਂ। ਜਿਸ ਤਰ੍ਹਾਂ ਆਪ ਆਖੋਗੇ ਉਸੇ ਤਰ੍ਹਾਂ ਕਰਾਂਗਾ। ਜੋ ਕੁਝ ਮੇਰੇ ਵਿਚ ਸ਼ਕਤ ਹੈ, ਉਸ ਅਨੁਸਾਰ ਮੈਂ ਇਸ ਕੰਮ ਨੂੰ ਸਿਰੇ ਚਾੜ੍ਹ ਦਿਆਂਗਾ ।''

## [ਰਾਇ ਬੁਲਾਰ ਦੀ ਉਦਾਰਤਾ]

ਇਹ ਸੁਣਕੇ ਰਾਇ ਬੁਲਾਰ ਨੇ ਕਿਹਾ,–''ਮਹਿਤਾ ਜੀ! ਬੀਬੀ ਨਾਨਕੀ ਜੇਹੀ ਤੁਹਾਡੀ ਧੀ ਹੈ, ਤੇਹੀ ਸਾਡੀ ਹੈ, ਤੁਸੀਂ ਵਿਚਾਰ ਨਾ ਕਰੋ, ਜੋ ਕੁਝ ਉਸਦੇ ਵਿਆਹ ਪੁਰ ਖਰਚ ਆਵੇਗਾ, ਉਹ ਅਸੀਂ ਕਰਾਂਗੇ ।' ਇਸ ਪਰ ਮਹਿਤਾ ਕਾਲੂ ਰਾਮ ਨੇ ਕਿਹਾ,–''ਰਾਇ ਸਾਹਿਬ ! ਅਸੀਂ ਆਪਦਾ ਹੀ ਦਿਤਾ ਖਾ ਰਹੇ ਹਾਂ, ਹੋਰ ਕਿਸਦਾ ਹੈ ? ਜੋ ਕੁਝ ਹੈ ਸੋ ਤੁਹਾਡਾ ਹੀ ਪਰਤਾਪ ਹੈ, ਅਸੀਂ ਤਾਂ ਆਪਦੇ ਚਾਕਰ ਹਾਂ । ਆਪਦਾ ਦਿਤਾ ਹੋਇਆ ਸਭ ਕੁਝ ਹੈ ।'' ਇਹ ਆਖ ਕੇ ਉਹ ਚਲਦਾ ਹੋਇਆ।

ਰਾਇ ਬੁਲਾਰ ਅਤੇ ਮਹਿਤਾ ਕਾਲੂ ਰਾਮ ਵਿਚ ਹੋਈ ਹੋਈ ਗੱਲ ਬਾਤ ਨੂੰ ਜਦ ਦੋ ਦਿਨ ਬੀਤ ਗਏ, ਤਾਂ ਭਾਈ ਜੈਰਾਮ ਰਾਇ ਬੁਲਾਰ ਪਾਸ ਆਇਆ । ਏਧਰ ਓਧਰ ਦੀਆਂ ਗੱਲਾਂ ਦੇ ਪਿਛੋਂ ਭਾਈ ਜੈਰਾਮ ਨੇ ਫਿਰ ਪੁੱਛਿਆ,–''ਰਾਇ ਸਾਹਿਬ ! ਮੇਰੀ ਉਸ ਗੱਲ ਬਾਬਤ ਆਪ ਨੇ ਕੁਝ ਉਪਰਾਲਾ ਕੀਤਾ ਹੈ ਕਿ ਨਹੀਂ ?''

## [ਪਰਾਈਆਂ ਬੇਟੀਆਂ]

ਜੈਰਾਮ ਦੀ ਗੱਲ ਸੁਣ ਕੇ ਰਾਇ ਨੇ ਕਿਹਾ,–''ਸੁਣ ਭਾਈ ਜੈਰਾਮ! ਪਰਾਈਆਂ ਬੇਟੀਆਂ ਮੰਗਣ ਲਈ ਕੋਈ ਹਕੂਮਤ ਜਾ ਜ਼ਾਬਤਾ ਨਹੀਂ ਹੈ।

ਇਹ ਗੱਲ ਹੈ 'ਮਨ ਮਿਲੇ ਦੀ, ਮਨ ਮਿਲੇ ਦਾ ਮੇਲਾ, ਅਤੇ ਚਿੱਤ ਮਿਲੇ ਦਾ ਚੇਲਾ'। ਜਿੱਥੇ ਮਨ ਮਿਲ ਜਾਵੇ, ਓਥੇ ਲੋਕ ਸੰਬੰਧ ਕਰ ਲੈਂਦੇ ਹਨ। ਮੈਂ ਮਹਿਤਾ ਕਾਲੂ ਰਾਮ ਨਾਲ ਤੁਹਾਡੀ ਬਾਬਤ ਗੱਲ ਬਾਤ ਕੀਤੀ ਸੀ ਅਤੇ ਉਸਨੇ ਮਨਜ਼ੂਰ ਕਰ ਲਿਆ ਸੀ, ਸੋ ਤੁਸੀਂ ਉਸਨੂੰ ਸੱਦ ਕੇ ਅਧੀਨਗੀ ਨਾਲ ਬੇਨਤੀ ਕਰੋ, ਕੁਝ ਆਖਣਾ ਉਚਿੱਤ ਹੋਵੇਗਾ, ਮੈਂ ਭੀ ਆਖ ਦਿਆਂਗਾ ।।''

ਇਸ ਪਰ ਜੈਰਾਮ ਨੇ ਕਿਹਾ,-'ਰਾਇ ਸਾਹਿਬ ! ਮੈਂ ਕਿਸ ਤਰ੍ਹਾਂ ਆਖਾਂ? ਆਪ ਰਾਜਾ ਲੋਕ ਹੋ, ਸਭ ਕੁਝ ਸਮਝ ਸਕਦੇ ਹੋ ।।'

ਰਾਇ ਬੁਲਾਰ ਨੇ ਕਿਹਾ,-''ਭਾਈ ਜੈਰਾਮ ! ਤੁਸੀਂ ਕਾਹਨੂੰ ਆਖਣਾ ਹੈ? ਤੁਹਾਡਾ ਜੋ ਨਿੱਧਾ ਬ੍ਰਾਹਮਣ ਹੈ, ਉਸ ਹੱਥ ਅਖਾ ਭੇਜੋ ।''

ਜੈਰਾਮ ਨੇ ਕਿਹਾ-''ਬਹੁਤ ਭਲਾ ਜੀ !''

ਜੈਰਾਮ ਨੇ ਨਿੱਧੇ ਬ੍ਰਾਹਮਣ ਨੂੰ ਸੱਦ ਭੇਜਿਆ ਅਤੇ ਸਾਰੀ ਗੱਲ ਬਾਤ ਸੁਣਾਈ । ਉਸਨੇ ਸਲਾਹ ਦਿੱਤੀ ਕਿ ਅਸੀਂ ਤੁਸੀਂ ਦੋਵੇਂ ਮਿਲ ਕੇ ਮਹਿਤੇ ਕਾਲੂ ਰਾਮ ਨੂੰ ਅਖਾਂਗੇ । ਇਹ ਸਲਾਹ ਪੱਕੀ ਕਰ ਕੇ ਮਹਿਤੇ ਕਾਲੂ ਰਾਮ ਨੂੰ ਸੱਦ ਭੇਜਿਆ । ਮਹਿਤਾ ਕਾਲੂ ਰਾਮ ਆਇਆ ਅਤੇ ਸਾਰੇ ਜਣੇ ਮਿਲਕੇ ਰਾਇ ਬੁਲਾਰ ਪਾਸ ਜਾ ਬੈਠੇ । ਏਧਰ ਓਧਰ ਦੀਆਂ ਗੱਲਾਂ ਬਾਤਾਂ ਦੇ ਪਿੱਛੋਂ ਨਿੱਧੇ ਬ੍ਰਾਹਮਣ ਨੇ ਕਿਹਾ,-''ਮਹਿਤਾ ਕਾਲੂ ਰਾਮ ਜੀ ! ਦੇਖੋ ਤੁਸੀਂ ਭੀ ਖੱਤ੍ਰੀ ਹੋ ਅਤੇ ਭਾਈ ਜੈ ਰਾਮ ਭੀ ਖੱਤ੍ਰੀ ਹੈ ਚੰਗਾ ਹੋਵੇ ਜੇ ਤੁਸੀਂ ਆਪਣੀ ਪੁੱਤ੍ਰੀ ਦਾ ਸੰਬੰਧ ਇਸ ਨਾਲ ਕਰਾ ਦਿਓ ।''

## [ਬੀਬੀ ਨਾਨਕੀ ਜੀ ਦੀ ਕੁੜਮਾਈ]

ਇਸ ਪਰ ਮਹਿਤਾ ਕਾਲੂ ਨੇ ਕਿਹਾ,-''ਮਿਸ਼ਰ ਜੀ ! ਤੁਸੀਂ ਆਪਣੀ ਵੱਲੋਂ ਆਖ਼ਦੇ ਹੋ ਕਿ ਭਾਈ ਜੈਰਾਮ ਭੀ ਆਖਦਾ ਹੈ ?'' ਰਾਇ ਬੁਲਾਰ ਨੇ ਕਿਹਾ,- ''ਮਹਿਤਾ ਜੀ ! ਉਹ ਆਪਣੇ ਮੂੰਹੋਂ ਕਿਸ ਪ੍ਰਕਾਰ ਆਖ ਸਕਦਾ ਹੈ? ਜੋ ਕੁਝ ਇਹ ਬ੍ਰਾਹਮਣ ਆਖਦਾ ਹੈ ਸੋ ਤੁਸੀਂ ਸਮਝ

ਲਵੋ ਕਿ ਭਾਈ ਜੈਰਾਮ ਹੀ ਪਿਆ ਆਖਦਾ ਹੈ । ਸੋ ਤੁਸੀਂ ਚੰਗਾ ਕਰੋ ਜੋ ਆਪਣੀ ਕੰਨਜਾਂ ਦਾ ਨਾਤਾ ਇਸ ਨਾਲ ਕਰ ਦਿਓ ।'' ਮਹਿਤਾ ਕਾਲੂ ਰਾਮ ਨੇ ਰਾਇ ਬੁਲਾਰ ਦਾ ਕਹਿਣਾ ਮਨਜ਼ੂਰ ਕੀਤਾ ਅਤੇ ਕਿਹਾ,–''ਤੁਹਾਡਾ ਕਹਿਣਾ ਸਿਰ ਮੱਥੇ ਤੇ ।''

## [ਬੀਬ ਨਾਨਕੀ ਜੀ ਦਾ ਵਿਆਹ]

ਇਸ ਤਰ੍ਹਾਂ ਬੀਬੀ ਨਾਨਕੀ ਜੀ ਦੀ ਭਾਈ ਜੈਰਾਮ ਨਾਲ ਕੁੜਮਾਈ ਹੋਈ ਅਤੇ ਆਉਂਦੇ ਵਿਸਾਖ ਵਿੱਚ ਉਸਦਾ ਵਿਆਹ ਹੋ ਗਿਆ । ਉਸ ਨਗਰ ਦੇ ਹਾਕਮ ਰਾਇ ਬੁਲਾਰ ਨੇ ਭੀ ਬਹੁਤ ਸਾਰੀ ਮਦਦ ਦਿੱਤੀ ਅਤੇ ਦੋਹਾਂ ਪਾਸਿਆਂ ਵੱਲੋਂ ਰਹਿ ਆਈ। ਜੈਰਾਮ ਡੋਲੀ ਲੈਕੇ ਸੁਲਤਾਨਪੁਰ ਆਪਣੇ ਘਰ ਜਾ ਰਿਹਾ।

# ਪ੍ਰਕਰਣ ਚੌਥਾ

## [ਬੀਬੀ ਨਾਨਕੀ ਜੀ ਦਾ ਉੱਤਮ ਸੁਭਾਵ]

ਬੀਬੀ ਨਾਨਕੀ ਜੀ ਸਹੁਰੇ ਘਰ ਜਾ ਰਹੀ, ਦੋਵੇਂ ਨਿਨਾਣਾ ਅਤੇ ਦੇਵਰ ਨਵੀਂ ਆਈ ਭਰਜਾਈ ਨੂੰ ਦੇਖਕੇ ਬਹੁਤ ਪ੍ਰਸੰਨ ਹੋਏ । ਸਭਨਾਂ ਦਾ ਮਨ ਮਿਲ ਗਿਆ । ਸਾਰੇ ਇੱਕ ਮਨ ਹੋ ਗਏ, ਜਾਣੋ ਬੀਬੀ ਨਾਨਕੀ ਉਨ੍ਹਾਂ ਦੀ ਸਕੀ ਭੈਣ ਹੈ । ਇੱਕ ਮਹੀਨੇ ਵਿਚ ਹੀ ਬੀਬੀ ਨਾਨਕੀ ਜੀ ਨੇ ਆਪਣੇ ਘਰ ਦੇ ਲੋਕਾਂ ਅਤੇ ਆਂਢੀਆਂ ਗੁਆਂਢੀਆਂ ਨੂੰ ਆਪਣੇ ਸੁਧ ਆਚਰਣ, ਹਸਮੁਖੀ ਸੁਭਾਵ ਅਤੇ ਪ੍ਰੇਮ ਨਾਲ ਵੱਸ ਕਰ ਲਿਆ । ਘਰ ਘਰ ਉਸਦੇ ਚੰਗੇ ਸੁਭਾਅ ਦੀ ਚਰਚਾ ਹੋਣ ਲੱਗ ਪਈ । ਸਾਰੇ ਇਸਤ੍ਰੀ ਪੁਰਖ ਉਸਦੀ ਸ਼ਲਾਘਾ ਕਰਨ ਲੱਗੇ । ਸਭਨਾਂ ਦੇ ਮਨ ਵਿੱਚ ਇਹੋ ਵਿਚਾਰ ਘਰ ਕਰ ਗਿਆ ਕਿ ਸਾਡੇ ਨੱਗਰ ਵਿਚ ਬੀਬੀ ਨਾਨਕੀ ਕੋਈ ਦੇਵੀ ਆ ਗਈ ਹੈ ॥

## [ਬੀਬੀ ਨਾਨਕੀ ਜੀ ਦਾ ਮੁਕਲਾਵਾ]

ਜਦ ਬੀਬੀ ਨਾਨਕੀ ਨੂੰ ਸਹੁਰੇ ਘਰ ਗਿਆਂ ਸਵਾ ਮਹੀਨਾ ਹੋ ਗਿਆ, ਤਾਂ ਮਹਿਤਾ ਕਾਲੂ ਰਾਮ ਨੇ ਗੁਰੂ ਨਾਨਕ ਜੀ ਨੂੰ ਕਿਹਾ,–"ਪੁਤ੍ਰ ਨਾਨਕ ! ਤੂੰ ਸੁਲਤਾਨਪੁਰ ਜਾਕੇ ਆਪਣੀ ਭੈਣ ਨੂੰ ਲੈ ਆ ।" ਪਰ ਗੁਰੂ ਨਾਨਕ ਜੀ ਇਹ ਗੱਲ ਸੁਣਕੇ ਚੁੱਪ ਕਰ ਰਹੇ ਅਤੇ ਕੁਝ ਜਵਾਬ ਨਾ ਦਿੱਤਾ । ਜਦ ਕੋਈ ਜਵਾਬ ਨਾ ਮਿਲਿਆ, ਤਾਂ ਮਹਿਤਾ ਕਾਲੂ ਰਾਮ

ਨੇ ਫੇਰ ਕਿਹਾ,–''ਪੁਤ੍ਰ! ਸੁਲਤਾਨਪੁਰ ਜਾਕੇ ਆਪਣੀ ਭੈਣ ਨੂੰ ਲੈ ਆ।'' ਇਸ ਪਰ ਮਾਤਾ ਤ੍ਰਿਪਤਾ ਜੀ ਨੇ ਵੀ ਕਿਹਾ,–''ਪੁਤ੍ਰ ! ਤੈਨੂੰ ਸੁਲਤਾਨਪੁਰ ਜਾਕੇ ਆਪਣੀ ਭੈਣ ਨੂੰ ਲਿਆਉਣਾ ਚਾਹੀਦਾ ਹੈ, ਕਿਉਂ ਲੋਕ ਮਰਯਾਦਾ ਜੋ ਕਰਨੀ ਹੋਈ ।'' ਇਸ ਪਰ ਮਹਿਤਾ ਕਾਲੂ ਰਾਮ ਨੇ ਕਿਹਾ,–''ਪੁੱਤ ਨਾਨਕ ! ਦੂਜੀ ਵੇਰੀ ਭੈਣ ਨਾਲ ਤੈਨੂੰ ਵੀ ਅਸੀਂ ਭੇਜ ਦਿਆਂਗੇ । ਤੂੰ ਆਪਣੀ ਭੈਣ ਪਾਸ ਰਹੀਂ ਅਤੇ ਉੱਥੇ ਕੋਈ ਕੰਮ ਕਾਰ ਕਰੀਂ ।''

## [ਗੁਰੂ ਨਾਨਕ ਜੀ ਦਾ ਸੁਲਤਾਨਪੁਰ ਜਾਣਾ]

ਇਸ ਤਰ੍ਹਾਂ ਮਾਤਾ ਪਿਤਾ ਦੋਹਾਂ ਦੇ ਸਮਝਾਉਣ ਨਾਲ ਗੁਰੂ ਨਾਨਕ ਜੀ ਸੁਲਤਾਨਪੁਰ ਜਾਕੇ ਆਪਣੀ ਭੈਣ ਨੂੰ ਲਿਆਉਣ ਲਈ ਤਿਆਰ ਹੋਏ । ਭਾਈ ਬਾਲੇ ਨਾਲ ਗੁਰੂ ਨਾਨਕ ਜੀ ਦਾ ਬਹੁਤ ਸਨੇਹ ਸੀ, ਇਸ ਲਈ ਉਸ ਨੂੰ ਵੀ ਨਾਲ ਲਿਆ ਅਤੇ ਤੁਰ ਪਏ । ਤੁਰਦੇ ਤੁਰਦੇ ਸੁਲਤਾਨਪੁਰ ਜਾ ਪਹੁੰਚੇ । ਭਣਵਈਏ ਦੇ ਘਰ ਜਾਕੇ ਆਪਣੇ ਭੈਣ ਅਤੇ ਭਣਵਈਏ ਨੂੰ ਮਿਲੇ । ਓਹ ਦੋਵੇਂ ਗੁਰੂ ਜੀ ਨੂੰ ਦੇਖ ਕੇ ਪ੍ਰਸੰਨ ਹੋਏ, ਦੋਹਾਂ ਨੇ ਗੁਰੂ ਨਾਨਕ ਜੀ ਨੂੰ ਗਲ ਨਾਲ ਲਾਇਆ ਅਤੇ ਪਿਆਰ ਕੀਤਾ। ਫੇਰ ਭਾਈ ਬਾਲੇ ਨੂੰ ਮਿਲ ਗਿਲ ਕੇ ਦੋਹਾਂ ਨੂੰ ਆਦਰ ਨਾਲ ਬਿਠਾਯਾ ਅਤੇ ਰੋਟੀ ਪਾਣੀ ਖੁਵਾਯਾ । ਸਾਰੇ ਜਣੇ ਬਹੁਤ ਪ੍ਰਸੰਨ ਹੋਏ ਅਤੇ ਉਹ ਦਿਨ ਖੁਸ਼ੀ ਖੁਸ਼ੀ ਨਿਕਲ ਗਿਆ । ਰਾਤ ਦੀ ਰੋਟੀ ਖਾਕੇ ਸਾਰੇ ਜਣੇ ਗੱਲਾਂ ਬਾਤਾਂ ਕਰਦੇ ਹੋਏ ਸੌਂ ਗਏ ।

## [ਗੁਰੂ ਨਾਨਕ ਜੀ ਤੇ ਭਾਈ ਜੈਰਾਮ ਦਾ ਵਾਰਤਾਲਾਪ]

ਜਦ ਦੂਜਾ ਦਿਨ ਚੜ੍ਹਿਆ, ਤਾਂ ਸਾਰੇ ਜਣੇ ਸੁਚੇਤ ਪਾਣੀ ਅਤੇ ਨਿੱਤ ਕ੍ਰਿਯਾ ਕਰਕੇ ਅਕੱਠੇ ਹੋਏ। ਨਾਨਕ ਜੀ ਨੇ ਆਪਣੇ ਜੀਜੇ ਨੂੰ ਬੀਬੀ ਨਾਨਕੀ ਜੀ ਦੇ ਟੋਰਨ ਲਈ ਕਿਹਾ ਅਤੇ ਵਿਦਾ ਮੰਗੀ । ਇਸ ਪਰ ਭਾਈ ਜੈਰਾਮ ਨੇ ਕਿਹਾ,–''ਨਾਨਕ ਜੀ ! ਤੁਸੀਂ ਘਰ ਜਾ ਕੇ ਕੀ ਕਰੋਗੇ? ਤਸੀਂ ਭੀ ਏਥੇ ਰਹੋ ਅਤੇ ਤੁਹਾਡੀ ਭੈਣ ਭੀ ਏਥੇ ਰਹੇ । ਮੈਂ ਤੁਸਾਂ ਦੋਹਾਂ

ਨੂੰ ਘਰ ਨਹੀਂ ਭੇਜਦਾ ।'' ਇਸ ਪਰ ਨਾਨਕ ਜੀ ਨੇ ਕਿਹਾ,-''ਜੀਜਾ ਜੀ ! ਤੁਹਾਡਾ ਕਹਿਣਾ ਬਹੁਤ ਠੀਕ ਹੈ, ਪਰ ਹੁਣ ਮੈਨੂੰ ਮਾਤਾ ਪਿਤਾ ਨੇ ਭੈਣ ਦੇ ਲਿਆਉਣ ਲਈ ਭੇਜਿਆ ਹੈ, ਇਸ ਲਈ ਉਸ ਨੂੰ ਮੇਰੇ ਨਾਲ ਤੋਰ ਦਿਓ । ਮਾਪੇ ਭੀ ਉਸ ਨੂੰ ਦੇਖ ਕੇ ਖੁਸ਼ ਹੋਣਗੇ, ਅਤੇ ਮੇਰੇ ਉੱਤੇ ਗੁੱਸੇ ਭੀ ਨਹੀਂ ਹੋਣਗੇ ਕਿਉਂਕਿ ਉਨ੍ਹਾਂ ਮੈਨੂੰ ਹੁਣ ਭੈਣ ਦੇ ਲਿਆਉਣ ਲਈ ਭੇਜਿਆ ਹੈ, ਕੋਈ ਤੁਹਾਡੇ ਘਰ ਰਹਿਣ ਵਾਸਤੇ ਨਹੀਂ ਭੇਜਿਆ। ਜਦ ਭੈਣ ਮੁੜਕੇ ਏਥੇ ਆਵੇਗੀ, ਤਾਂ ਮੈਂ ਭੀ ਓਸਦੇ ਨਾਲ ਕੋਈ ਦਿਨ ਏਥੇ ਆ ਰਹਾਂਗਾ ।''

## [ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ]

ਇਸ ਪਰ ਭਾਈ ਜੈਰਾਮ ਨੇ ਦੋ ਚਾਰ ਦਿਨ ਹੋਰ ਰਹਿਣ ਦੀ ਬੇਨਤੀ ਕੀਤੀ ਅਤੇ ਗੁਰੂ ਨਾਨਕ ਜੀ ਨੇ ਇਹ ਗੱਲ ਮਨਜ਼ੂਰ ਕਰ ਲਈ । ਜਦ ਉਹ ਭੀ ਗੁਜ਼ਰ ਗਏ, ਤਾਂ ਗੁਰੂ ਨਾਨਕ ਜੀ ਨੇ ਫੇਰ ਜੀਜਾ ਨੂੰ ਭੈਣ ਦੇ ਟੋਰਨ ਲਈ ਕਿਹਾ ਇਸ ਪਰ ਭਾਈ ਜੈਰਾਮ ਨੇ ਇਹ ਸਾਰੀ ਗੱਲ ਬਾਤ ਆਪਣੀ ਸੁਪਤਨੀ ਬੀਬੀ ਨਾਨਕੀ ਜੀ ਨੂੰ ਸੁਣਾਈ ਅਤੇ ਕਿਹਾ,-''ਤੁਹਾਡਾ ਭਰਾ ਬਹੁਤ ਉਦਾਸ ਰਹਿੰਦਾ ਹੈ ਅਤੇ ਜਾਣਾ ਚਾਹੁੰਦਾ ਹੈ, ਸੋ ਕਿਸ ਤਰ੍ਹਾਂ ਕਰੀਏ ?''

ਬੀਬੀ ਨਾਨਕੀ ਜੀ ਨੇ ਕਿਹਾ,-''ਜੀ ! ਜਿਸ ਤਰ੍ਹਾਂ ਆਪਦੀ ਮਰਜੀ ਹੋਵੇ, ਉਸ ਤਰ੍ਹਾਂ ਕਰੋ । ਪਰ ਏਨੀ ਗੱਲ ਹੈ ਕਿ ਜੇਕਰ ਇਸ ਵਾਰੀ ਆਪਣੇ ਭਰਾ ਨਾਲ ਮੈਨੂੰ ਭੇਜ ਦਿਓਗੇ, ਤਾਂ ਉਹ ਪ੍ਰਸੰਨ ਹੋਵੇਗਾ ਜੋ ਤੁਸਾਂ ਉਸਨੂੰ ਖਾਲੀ ਨਹੀਂ ਮੋੜਿਆ ਅਤੇ ਮੈਂ ਭੀ ਆਪਣੇ ਮਾਪਿਆਂ ਨੂੰ ਜਾਕੇ ਮਿਲ ਆਵਾਂਗੀ । ਭਾਵੇਂ ਹੁਣ ਮੇਰਾ ਘਰ ਇਹੋ ਹੈ, ਪਰ ਕਿਉਂ ਜੋ ਮਾਪਿਆਂ ਨੇ ਸੱਦ ਘੱਲਿਆ ਹੈ ਅਤੇ ਭਰਾ ਨੂੰ ਲੈਣ ਵਾਸਤੇ ਭੇਜਿਆ ਹੈ, ਇਸ ਵੇਲੇ ਮੈਨੂੰ ਨਾਲ ਤੋਰ ਦੇਣਾ ਹੀ ਚੰਗਾ ਹੈ । ਦੂਜੀ ਗੱਲ ਇਹ ਕਿ ਮੈਂ ਆਪਣੇ ਭਰਾ ਨੂੰ ਕੋਈ ਜੇਹਾ ਕੇਹਾ ਨਹੀਂ ਸਮਝਦੀ। ਇਹ ਕੋਈ ਵੱਡਾ ਮਹਾਂ ਪੁਰਖ ਹੈ ।''

## [ਬੀਬੀ ਨਾਨਕੀ ਜੀ ਦੀ ਆਪਣੇ ਭਰਾ ਉਪਰ ਸ਼ਰਧਾ]

ਬੀਬੀ ਨਾਨਕੀ ਜੀ ਨੇ ਹੋਰ ਕਿਹਾ,–"ਇਸਦਾ ਕਹਿਣਾ ਕਰਨ ਵਿੱਚ ਹੀ ਸਾਡਾ ਭਲਾ ਹੈ । ਮੈਨੂੰ ਇਸ ਦੇ ਅਚਰਜ ਕੌਤਕਾਂ ਦੇ ਬਹੁਤ ਸਾਰੇ ਸੁਫਨੇ ਆਉਂਦੇ ਰਹਿੰਦੇ ਹਨ । ਇਹ ਕੋਈ ਵੱਡਾ ਅਵਤਾਰੀ ਪੁਰਖ ਹੈ । ਜੋ ਕੁਝ ਇਹ ਮੂੰਹੋਂ ਆਖਦਾ ਹੈ, ਉਹੋ ਗੱਲ ਸੱਚੀ ਨਜ਼ਰ ਆ ਜਾਂਦੀ ਹੈ ।"

ਇਸ ਪਰ ਭਾਈ ਜੈਰਾਮ ਨੇ ਕਿਹਾ,–,"ਭਲਾ ਹੁਣ ਤਾਂ ਜਾਓ, ਪਰ ਫੇਰ ਕਦੋਂ ਆਓਗੇ ?"

ਬੀਬੀ ਨਾਨਕੀ ਜੀ ਨੇ ਕਿਹਾ,–"ਜਦ ਤੁਸੀਂ ਦੌਰਾ ਕਰਨ ਲਈ ਓਧਰ ਆਉਣਾ, ਤਾਂ ਮੈਨੂੰ ਭੀ ਮੁੜਦੇ ਹੋਏ ਨਾਲ ਲਈ ਆਉਣਾ, ਕਿਉਂ ਜੋ ਮਾਪੇ ਮੈਨੂੰ ਆਪਣੇ ਆਪ ਤਾਂ ਨਹੀਂ ਨਾ ਭੇਜਣ ਲੱਗੇ ।"

## [ਗੁਰੂ ਨਾਨਕ ਜੀ ਦਾ ਤਲਵੰਡੀ ਮੁੜਨਾ]

ਇਸ ਤਰ੍ਹਾਂ ਦੀ ਗੱਲ ਬਾਤ ਹੋਕੇ ਭਾਈ ਜੈਰਾਮ ਨੇ ਬੀਬੀ ਨਾਨਕੀ ਜੀ ਨੂੰ ਗੁਰੂ ਨਾਨਕ ਜੀ ਦੇ ਨਾਲ ਤੋਰ ਦਿੱਤਾ । ਗੁਰੂ ਨਾਨਕ ਜੀ ਆਪਣੀ ਭੈਣ ਅਤੇ ਬਾਲੇ ਸਮੇਤ ਤਲਵੰਡੀ ਆਪਣੇ ਨੱਗਰ ਆ ਪੁੱਜੇ । ਘਰ ਪਹੁੰਚ ਕੇ ਆਪਣੇ ਮਾਤਾ ਪਿਤਾ ਨੂੰ ਮਿਲੇ ।

## [ਮਾਤਾ ਪਿਤਾ ਦਾ ਪ੍ਰਸੰਨ ਹੋਣਾ]

ਮਾਤਾ ਪਿਤਾ ਦੋਹਾਂ ਭੈਣ ਭਰਾਵਾਂ ਨੂੰ ਦੇਖਕੇ ਬਹੁਤ ਪ੍ਰਸੰਨ ਹੋਏ, ਦੋਹਾਂ ਨੂੰ ਗਲ ਨਾਲ ਲਾਇਆ ਅਤੇ ਸਿਰ ਤੇ ਹੱਥ ਫੇਰਿਆ । ਸਾਰੀ ਗੱਲ ਬਾਤ ਪੁੱਛੀ । ਜੋ ਗੁਰੂ ਨਾਨਕ ਜੀ ਨੇ ਖੋਲਕੇ ਕਹਿ ਸੁਣਾਈ ।

## [ਰਾਇ ਬੁਲਾਰ ਦਾ ਗੁਰੂ ਨਾਨਕ ਜੀ ਨੂੰ ਸੱਦਣਾ]

ਓਧਰ ਰਾਇ ਬੁਲਾਰ (ਓਸ ਨੱਗਰ ਦੇ ਹਾਕਮ) ਨੇ ਜਦ ਸੁਣਿਆਂ ਕਿ ਗੁਰੂ ਨਾਨਕ ਜੀ ਸੁਲਤਾਨਪੁਰੋਂ ਆਪਣੀ ਭੈਣ ਨੂੰ ਨਾਲ ਲੈਕੇ ਘਰ

ਆ ਗਏ ਹਨ, ਤਾਂ ਉਸਨੇ ਗੁਰੂ ਨਾਨਕ ਜੀ ਨੂੰ ਮਿਲਣ ਵਾਸਤੇ ਸੱਦ ਭੇਜਿਆ । ਰਾਇ ਬੁਲਾਰ ਦੀ ਗੁਰੂ ਨਾਨਕ ਉੱਤੇ ਭਾਰੀ ਸ਼ਰਧਾ ਸੀ । ਉਹ ਗੁਰੂ ਨਾਨਕ ਜੀ ਨੂੰ ਕੋਈ ਔਲੀਆ ਕਰਕੇ ਸਮਝਦਾ ਸੀ । ਜਦ ਗੁਰੂ ਨਾਨਕ ਜੀ ਉਸਦੇ ਪਾਸ ਗਏ; ਤਾਂ ਉਹ ਦੇਖਕੇ ਬਹੁਤ ਪ੍ਰਸੰਨ ਹੋਇਆ ਅਤੇ ਉਨ੍ਹਾਂ ਨੂੰ ਗਲ ਨਾਲ ਲਾਇਆ । ਆਖਣ ਲੱਗਾ,– ''ਨਾਨਕ ਜੀ ! ਮੇਰੇ ਘਰ ਵਿੱਚ ਜੋ ਕੁਝ ਸੁਖ ਹਨ ਸੋ ਤੁਹਾਡੇ ਹੀ ਦਿੱਤੇ ਹਨ । ਸਾਰਾ ਤੁਹਾਡਾ ਹੀ ਪ੍ਰਤਾਪ ਹੈ ।'

## [ਰਾਇ ਬੁਲਾਰ ਦੀ ਇਸਤ੍ਰੀ]

ਗੁਰੂ ਨਾਨਕ ਜੀ ਰਾਇ ਬੁਲਾਰ ਦੀਆਂ ਏਹ ਗੱਲਾਂ ਸੁਣ ਕੇ ਚੁੱਪ ਰਹੇ ਅਤੇ ਮੂੰਹੋਂ ਕੁਝ ਨਾ ਕਿਹਾ । ਫੇਰ ਰਾਇ ਬੁਲਾਰ ਗੁਰੂ ਨਾਨਕ ਜੀ ਨੂੰ ਆਪਣੇ ਮਹਿਲੀਂ ਲੈ ਗਿਆ । ਰਾਇ ਬੁਲਾਰ ਦੀ ਇਸਤਰੀ ਭੀ ਗੁਰੂ ਨਾਨਕ ਜੀ ਨਾਲ ਬਹੁਤ ਸਨੇਹ ਕਰਦੀ ਸੀ । ਰਾਇ ਬੁਲਾਰ ਦੇ ਘਰ ਕੋਈ ਸੰਤਾਨ ਨਹੀਂ ਸੀ, ਇਸ ਲਈ ਦੋਵੇਂ ਗੁਰੂ ਨਾਨਕ ਜੀ ਨੂੰ ਪੁਤ੍ਰ-ਰੂਪ ਕਰਕੇ ਸਮਝਦੇ ਸਨ ਅਰ ਪਜਾਰ ਕਰਦੇ ਸਨ । ਰਾਇ ਬੁਲਾਰ ਅਤੇ ਉਸਦੀ ਇਸਤ੍ਰੀ ਨੂੰ ਇੱਕ ਹਿੰਦੂ ਦੇ ਲੜਕੇ ਨੂੰ ਪੁਤ੍ਰ-ਰੂਪ ਕਰਕੇ ਜਾਣਨ ਵਿੱਚ ਕੁਝ ਭੀ ਦਰੇਗ ਨਹੀਂ ਹੁੰਦਾ ਸੀ, ਉਨ੍ਹਾਂ ਵਿੱਚ ਹਿੰਦੂ ਮੁਸਲਮਾਨ ਦੀ ਭਿੰਨਤਾ ਦਾ ਕੋਈ ਖਿਆਲ ਨਹੀਂ ਸੀ, ਉਨ੍ਹਾਂ ਦੇ ਭਾਣੇ ਹਿੰਦੂ ਮੁਸਲਮਾਨ ਦੋਵੇਂ ਖੁਦਾ ਦੇ ਦੋ ਪੁਤ੍ਰ ਹਨ ।

# ਪ੍ਰਕਰਨ ਪੰਜਵਾਂ

## [ਭਾਈ ਜੈਰਾਮ ਦਾ ਤਲਵੰਡੀ ਆਉਣਾ]

ਜਦ ਵਿਸਾਖ ਦੇ ਦਿਨਾਂ ਵਿੱਚ ਫੇਰ ਕਾਛੀਆਂ ਹੋਣ ਲੱਗੀਆਂ, ਤਾਂ ਭਾਈ ਜੈਰਾਮ ਫੇਰ ਤਲਵੰਡੀ ਵਿੱਚ ਆਯਾ ਅਤੇ ਸਹੁਰੇ ਘਰ ਜਾਕੇ ਸਭਨਾਂ ਨੂੰ ਪ੍ਰੇਮ ਨਾਲ ਮਿਲਿਆ ਗਿਲਿਆ। ਸਭਨਾਂ ਨੂੰ ਮਿਲ ਗਿਲਕੇ ਰਾਇ ਬੁਲਾਰ ਪਾਸ ਗਿਆ ਅਤੇ ਰਾਜੀ ਖੁਸ਼ੀ ਪੁੱਛੀ ।

## [ਰਾਇ ਬੁਲਾਰ ਅਤੇ ਭਾਈ ਜੈਰਾਮ]

ਰਾਇ ਬੁਲਾਰ ਭਾਈ ਜੈਰਾਮ ਨੂੰ ਦੇਖਕੇ ਬਹੁਤ ਪ੍ਰਸੰਨ ਹੋਇਆ । ਏਧਰ ਓਧਰ ਦੀਆਂ ਗੱਲਾਂ ਕਰਕੇ ਭਾਈ ਜੈਰਾਮ ਨੇ ਰਾਇ ਬੁਲਾਰ ਨੂੰ ਕਿਹਾ,-''ਰਾਇ ਜੀ ! ਮੇਰੇ ਲਾਇਕ ਕੋਈ ਖਿਦਮਤ ਦੱਸੋ ?'' ਰਾਇ ਬੁਲਾਰ ਨੇ ਕਿਹਾ,-''ਭਾਈ ਜੈਰਾਮ ! ਖੁਦਾ ਦੀ ਸਭ ਮਿਹਰ ਹੈ, ਪਰ ਇੱਕ ਗੱਲ ਹੈ, ਜੇਕਰ ਤੂੰ ਮੰਨੇਂ, ਤਾਂ ਤੈਨੂੰ ਆਖੀਏ ?'' ਇਸ ਪਰ ਭਾਈ ਜੈਰਾਮ ਨੇ ਕਿਹਾ,-''ਰਾਇ ਜੀ ! ਤੁਸੀਂ ਜ਼ਰੂਰ ਆਖੋ, ਮੈਂ ਸਿਰ ਮੱਥੇ ਨਾਲ ਮੰਨਾਂਗਾ ਜੀ ।'' ਇਸ ਪਰ ਰਾਇ ਬੁਲਾਰ ਨੇ ਕਿਹਾ,-'ਭਾਈ ਜੈਰਾਮ ! ਤੇਰਾ ਸਹੁਰਾ ਮਹਿਤਾ ਕਾਲੂ ਰਾਮ ਮਾਯਾ ਦਾ ਪਜਾਰਾ ਹੈ ਅਤੇ ਤੇਰਾ ਸਾਲਾ ਨਾਨਕ ਪੂਰਾ ਸੰਤ ਹੈ । ਸੋ ਮੇਰਾ ਇਹੋ ਆਖਣਾ ਹੈ ਕਿ ਨਾਨਕ ਜੀ ਨੂੰ ਤੂੰ ਆਪਣੇ ਪਾਸ ਰੱਖ । ਕਿਉਂ ਜੋ ਨਾਨਕ ਸੰਤ ਲੋਕਾਂ ਨਾਲ ਮਿਲਦਾ ਗਿਲਦਾ ਅਤੇ ਖੁਦਾ ਦੀ ਬੰਦਗੀ ਕਰਦਾ ਰਹਿੰਦਾ ਹੈ,

ਪਰ ਕਾਲੂ ਰਾਮ ਉਸ ਨੂੰ ਦੇਖ ਕੇ ਬਹੁਤ ਖਿਝਦਾ ਹੈ । ਮੇਰੀ ਇਹ ਸਲਾਹ ਹੈ ਕਿ ਨਾਨਕ ਤੁਹਾਡੇ ਘਰ ਰਹੇ ਤਾਂ ਬਹੁਤ ਚੰਗੀ ਗੱਲ ਹੈ । ਨਾਲੇ ਤੁਹਾਡੇ ਪਾਸ ਰਹਿਕੇ ਕੋਈ ਕੰਮ ਕਾਰ ਭੀ ਸਿੱਖ ਜਾਵੇਗਾ ।

ਇਹ ਸੁਣਕੇ ਭਾਈ ਜੈਰਾਮ ਨੇ ਕਿਹਾ-''ਰਾਇ ਸਾਹਿਬ! ਇਸ ਨਾਲੋਂ ਹੋਰ ਕਿਹੜੀ ਚੰਗੀ ਗੱਲ ਹੈ ? ਨਾਨਕ ਹੁਣੇ ਹੀ ਮੇਰੇ ਨਾਲ ਚੱਲੇ। ਮੈਂ ਉਸ ਨੂੰ ਕਿਸੇ ਕਿਰਤ ਭੀ ਲਾ ਦਿਆਂਗਾ ਅਤੇ ਕਿਸੇ ਚੰਗੇ ਖੱਤ੍ਰੀ ਦੇ ਘਰ ਉਸਦਾ ਵਿਆਹ ਭੀ ਕਰਾ ਦਿਆਗਾਂ ।''

ਇਸ ਪਰ ਰਾਇ ਬੁਲਾਰ ਨੇ ਕਿਹਾ- ਨਾਨਕ ਜੀ ਦਾ ਹੁਣੇ ਤੁਹਾਡੇ ਨਾਲ ਜਾਣਾ ਠੀਕ ਨਹੀਂ ਪਰ ਦੂਜੇ ਮਹੀਨੇ ਉਸਨੂੰ ਤੁਹਾਡੇ ਪਾਸ ਭੇਜ ਦਿਆਂਗੇ । ਉਸਨੂੰ ਕਿਸੇ ਕੰਮ ਕਾਰ ਭੀ ਲਾ ਦੇਣਾ ਅਤੇ ਕਿਧਰੇ ਉਸਦਾ ਵਿਆਹ ਭੀ ਕਰ ਦੇਣਾ ।' ਇਤਨੀ ਗੱਲ ਬਾਤ ਕਰਕੇ ਜੈਰਾਮ ਆਪਣੇ ਸਹੁਰੇ ਘਰ ਚਲਿਆ ਗਿਆ ।।

## [ਬੀਬੀ ਨਾਨਕੀ ਜੀ ਦਾ ਮੁਕਲਾਵਾ]

ਜਦ ਕਾਛੀਆਂ ਪੂਰੀਆਂ ਹੋ ਗਈਆਂ ਤਾਂ ਭਾਈ ਜੈਰਾਮ ਨੇ ਨਾਨਕੀ ਨੂੰ ਆਪਣੇ ਨਾਲ ਤੋਰਨ ਲਈ ਸਹੁਰਿਆਂ ਨੂੰ ਕਿਹਾ। ਮਾਤਾ ਪਿਤਾ ਨੇ ਰਾਜ਼ੀ ਖੁਸ਼ੀ ਧੀ ਨੂੰ ਉਸਦੇ ਨਾਲ ਤੋਰਿਆ ਅਰ ਭਾਈ ਜੈਰਾਮ ਬੀਬੀ ਨਾਨਕੀ ਜੀ ਨੂੰ ਲੈਕੇ ਆਪਣੇ ਘਰ ਸੁਲਤਾਨਪੁਰ ਚਲਿਆ ਗਿਆ ।

# ਪ੍ਰਕਰਣ ਛੇਵਾਂ

## [ਬੀਬੀ ਨਾਨਕੀ ਜੀ ਦਾ ਸਹੁਰੇ ਘਰ ਨਿਵਾਸ]

ਭਾਈ ਜੈਰਾਮ ਆਪਣੀ ਸੁਪਤਨੀ ਬੀਬੀ ਨਾਨਕੀ ਜੀ ਨੂੰ ਨਾਲ ਲੈਕੇ ਆਪਣੇ ਘਰ ਸੁਲਤਾਨਪੁਰ ਜਾ ਰਿਹਾ । ਸਾਰਾ ਪਰਿਵਾਰ ਅਤੇ ਨੱਗਰ ਦੇ ਲੋਕ ਬੀਬੀ ਨਾਨਕੀ ਜੀ ਨੂੰ ਮੁੜਕੇ ਆਈ ਦੇਖਕੇ ਬਹੁਤ ਪ੍ਰਸੰਨ ਹੋਏ । ਬੀਬੀ ਨਾਨਕੀ ਆਪਣੇ ਪਰਿਵਾਰ ਦੇ ਹਰੇਕ ਮਨੁੱਖ ਨਾਲ ਵੱਡੀ ਪ੍ਰਸੰਨਤਾ ਨਾਲ ਅਤੇ ਹੱਸਦੇ ਮੁਖੜੇ ਮਿਲੀ । ਸਭਨਾਂ ਦੀ ਰਾਜੀ ਖ਼ੁਸ਼ੀ ਆਪ ਪੁੱਛੀ ਅਤੇ ਉਨ੍ਹਾਂ ਨੂੰ ਦੱਸੀ ॥

## [ਬੀਬੀ ਨਾਨਕੀ ਜੀ ਦਾ ਆਪਣੇ ਘਰ ਦੇ ਲੋਕਾਂ ਨਾਲ ਵਰਤਾਵਾ]

ਇਹ ਅਸੀਂ ਪਹਿਲੇ ਹੀ ਦੱਸ ਆਏ ਹਾਂ ਕਿ ਭਾਈ ਜੈਰਾਮ ਦੇ ਮਾਤਾ ਪਿਤਾ ਦੋ ਲੜਕੇ ਅਤੇ ਦੋ ਲੜਕੀਆਂ ਪਿੱਛੇ ਛੱਡੇ ਕੇ ਬਹੁਤ ਦਿਨਾਂ ਦੇ ਗੁਜ਼ਰ ਚੁਕੇ ਸਨ । ਬੀਬੀ ਨਾਨਕੀ ਜੀ ਦੀਆਂ ਨਿਨਾਣਾਂ ਦੀ ਉਮਰ ਅਜੇ ਬਹੁਤ ਛੋਟੀ ਸੀ ਇਸ ਲਈ ਘਰ ਦੇ ਸਾਰੇ ਕੰਮਾਂ ਦਾ ਭਾਰੀ ਬੋਝਾ ਬੀਬੀ ਨਾਨਕੀ ਜੀ ਨੇ ਆਪਣੇ ਸਿਰ ਤੇ ਲਿਆ ਅਤੇ ਸਾਰੀ ਉਮਰ ਤੀਕ ਉਸਨੂੰ ਚੰਗੀ ਤਰ੍ਹਾਂ ਨਿਬਾਹਿਆ । ਆਪਣੀਆਂ ਦੋਵਾਂ ਨਿਨਾਣਾਂ ਅਤੇ ਦੇਵਰ ਨੂੰ ਉਹ ਵੱਡੇ ਪ੍ਰੇਮ ਨਾਲ ਪਾਲਦੀ ਅਤੇ ਉਨ੍ਹਾਂ ਨੂੰ ਸਦਾ ਚੰਗੀ ਸਿੱਖਯਾ ਦੇਂਦੀ ਸੀ । ਬੀਬੀ ਨਾਨਕੀ ਜੀ ਦੇ ਬਹੁਤ ਸਨੇਹ ਕਰਨ ਤੇ

ਉਸਦੇ ਦੇਵਰ ਅਤੇ ਦੋਹਾਂ ਨਿਨਾਣਾਂ ਨੂੰ ਆਪਣੀ ਛੋਟੀ ਉਮਰ ਵਿੱਚ ਮਾਤਾ ਪਿਤਾ ਦੇ ਮਰ ਜਾਣ ਦਾ ਦੁਖ ਭੁੱਲ ਗਿਆ, ਅਤੇ ਓਹ ਅਜਿਹੀ ਅਨਮੋਲ ਭਰਜਾਈ ਨੂੰ ਪਾਕੇ ਬਹੁਤ ਪ੍ਰਸੰਨ ਹੋਏ ॥

ਜਦੋਂ ਦੋਵੇਂ ਨਿਨਾਣਾਂ ਅਤੇ ਦੇਵਰ ਵਿਆਹੁਣ ਜੋਗ ਹੋਏ, ਤਾਂ ਬੀਬੀ ਨਾਨਕੀ ਜੀ ਨੇ ਚੰਗੇ ਵਰ ਘਰ ਲੱਭ ਕੇ ਤਿੰਨਾਂ ਦਾ ਵਿਆਹ ਕਰਾ ਦਿੱਤਾ ਅਤੇ ਓਹ ਸਾਰੇ ਬੀਬੀ ਨਾਨਕੀ ਜੀ ਦਾ ਉਪਕਾਰ ਮੰਨਣ ਲੱਗੇ ॥

## [ਗੁਰੂ ਨਾਨਕ ਜੀ ਦਾ ਬ੍ਰਿਤਾਂਤ]

ਅਸੀਂ ਪਹਿਲੇ ਦੱਸ ਆਏ ਹਾਂ ਕਿ ਬੀਬੀ ਨਾਨਕੀ ਜੀ, ਗੁਰੂ ਨਾਨਕ ਜੀ ਤੋਂ ਪੰਜ ਵਰ੍ਹੇ ਵੱਡੀ ਸੀ । ਸੋ ਬੀਬੀ ਨਾਨਕੀ ਜੀ ਦੀ ਉਮਰ ਇਸ ਵੇਲੇ ਪੰਝੀ ਵਰ੍ਹੇ ਦੀ ਸੀ ਅਤੇ ਗੁਰੂ ਨਾਨਕ ਜੀ ਦੀ ਵੀਹ ਬਰਸਾਂ ਦੀ । ਇੱਥੇ ਕੁਝ ਗੁਰੂ ਨਾਨਕ ਜੀ ਦਾ ਹਾਲ ਦੇਣਾ ਜ਼ਰੂਰੀ ਜਾਪਦਾ ਹੈ ਇਸ ਲਈ ਅਸੀਂ ਪਾਠਕਾਂ ਦੀ ਨਜ਼ਰ ਓਧਰ ਫੇਰਦੇ ਹਾਂ ॥

## [ਗੁਰੂ ਨਾਨਕ ਜੀ ਦੀ ਪਹਿਲੀ ਚਾਲ]

ਜਦ ਬੀਬੀ ਨਾਨਕੀ ਜੀ ਆਪਣੇ ਸਹੁਰੇ ਘਰ ਚਲੀ ਗਈ ਤਾਂ ਗੁਰੂ ਨਾਨਕ ਜੀ ਨੇ ਉਹੋ ਚਾਲ ਫੜੀ ਜੋ ਉਨ੍ਹਾਂ ਦੀ ਪਹਿਲੇ ਸੀਗੀ । ਜਿੱਥੇ ਇੱਛਾ ਹੋਵੇ ਉਥੇ ਚਲੇ ਜਾਣਾ, ਜਿੱਥੇ ਬੈਠਣਾ ਉੱਥੇ ਬੈਠੇ ਰਹਿਣ। ਇਸ ਤਰ੍ਹਾਂ ਦੀ ਉਨ੍ਹਾਂ ਦੀ ਦਸ਼ਾ ਹੈਸੀ। ਇਕ ਦਿਨ ਇਕ ਸਾਧੂ ਨਗਰ ਦੇ ਬਾਹਰ ਆ ਬੈਠਾ ਤਾਂ ਉਸਦੇ ਪਾਸ ਗੁਰੂ ਨਾਨਕ ਜੀ ਭੀ ਸਹਿਜ ਸੁਭਾ ਜਾਂ ਬੈਠੇ । ਸਿਆਲ ਦੇ ਦਿਨ ਸਨ ਤੇ ਗੁਰੂ ਨਾਨਕ ਜੀ ਨੇ ਇੱਕ ਵਡਮੁੱਲੀ ਗਰਮ ਲੋਈ ਓਢੀ ਹੋਈ ਸੀ । ਉਸ ਸਾਧੂ ਨੇ ਗੁਰੂ ਨਾਨਕ ਜੀ ਨੂੰ ਪੁੱਛਿਆ,-''ਬੱਚਾ ਤੂੰ ਕੌਣ ਹੁੰਦਾ ਹੈਂ ਅਤੇ ਤੇਰਾ ਨਾਉਂ ਕੀ ਹੈ?'' ਗੁਰੂ ਨਾਨਕ ਜੀ ਨੇ ਕਿਹਾ,-'ਮੇਰਾ ਨਾਉਂ ਨਾਨਕ ਨਿੰਰਕਾਰੀ ਹੈ । ਇਸ ਪਰ ਉਸ ਸਾਧੂ ਨੇ ਕਿਹਾ,-''ਨਾਨਕ ਜੀ ! ਤੁਸੀਂ ਵੀ ਨਿੰਰਕਾਰੀ ਹੋ ਅਤੇ ਅਸੀਂ ਵੀ ਨਿੰਰਕਾਰ ਦੇ ਹਾਂ ਸੋ ਸਾਡੇ ਅਤੇ ਤੁਹਾਡੇ ਵਿੱਚ ਕੀ ਫਰਕ ਹੈ ?'' ਗੁਰੂ ਨਾਨਕ ਜੀ ਨੇ ਕਿਹਾ ਕੁੱਝ ਵੀ ਨਹੀਂ ।'' ਇਸ ਤਰ੍ਹਾਂ ਦੇ

ਪ੍ਰਸ਼ਨ ਉੱਤਰ ਪਿੱਛੋਂ ਗੁਰੂ ਨਾਨਕ ਜੀ ਨੇ ਉਸ ਸਾਧੂ ਦੇ ਉਤੇ ਕੋਈ ਠੰਡ ਰੋਕਣ ਵਾਲਾ ਕੱਪੜਾ ਨਾ ਦੇਖ ਕੇ ਆਪਣੀ ਲੋਈ ਲਾਹ ਕੇ ਅੱਗੇ ਰੱਖ ਦਿਤੀ । ਇਹ ਦੇਖਕੇ ਉਸ ਸਾਧੂ ਨੇ ਕਿਹਾ,–"ਨਾਨਕ ਜੀ ! ਇਹ ਲੋਈ ਤੁਹਾਡੀ ਭਾਵਨਾ ਕਰਨ ਨਾਲ ਹੀ ਸਾਨੂੰ ਪਹੁੰਚ ਗਈ ਹੈ ਸੋ ਤੁਸੀਂ ਆਪਣੇ ਪਾਸ ਹੀ ਰੱਖੋ ।" ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,–"ਮਹਾਤਮਾ ਜੀ ! ਮੂੰਹੋ ਇੱਕ ਵਾਰੀ ਜੋ ਗੱਲ ਆਖੀਦੀ ਹੈ, ਉਹ ਫੇਰ ਫੇਰੀਦੀ ਨਹੀਂ !" ਇਹ ਸੁਣਕੇ ਉਸ ਸਾਧੂ ਨੇ ਕਿਹਾ,–"ਨਾਨਕ ਜੀ ਤੁਸੀਂ ਸੱਚ ਮੁੱਚ ਸੱਚੇ ਹੀ ਨਿੰਰਕਾਰੀ ਹੋ ਅਸੀਂ ਤਾਂ ਨਕਲੀ ਮਾਯਾ ਦੇ ਲੋਭੀ ਨਿੰਰਕਾਰੀ ਹਾਂ ।" ਇੰਨੀ ਕੁ ਗੱਲ ਬਾਤ ਦੇ ਪਿੱਛੋਂ ਗੁਰੂ ਨਾਨਕ ਜੀ ਆਪਣੇ ਘਰ ਚਲੇ ਆਏ ਅਤੇ ਉਹ ਸਾਧੂ ਲੋਈ ਲੈ ਕੇ ਚਲਦਾ ਹੋਇਆ ।

## [ਮਹਿਤਾ ਕਾਲੂ ਰਾਮ ਦਾ ਗੁੱਸੇ ਹੋਣਾ]

ਜਦ ਗੁਰੂ ਨਾਨਕ ਜੀ ਲੋਈ ਦੇ ਬਿਨਾਂ ਘਰ ਆਏ ਤਾਂ ਪਿਤਾ ਨੇ ਇਹ ਦੇਖਕੇ ਕਿ ਭਈ ! ਹੁਣੇ ਇਸ ਦੇ ਉੱਤੇ ਲੋਈ ਸੀ, ਸੋ ਕਿੱਥੇ ਸੁੱਟ ਆਇਆ ? ਉਸ ਪਾਸੋਂ ਰਿਹਾ ਨਾ ਗਿਆ ਅਤੇ ਉਸਨੇ ਪੁੱਛਿਆ,– "ਕਿਉਂ ਨਾਨਕ ! ਤੇਰੇ ਉਤੇ ਹੁਣੇ ਲੋਈ ਸੀ, ਓਹ ਕਿੱਥੇ ਗਈ ?" ਗੁਰੂ ਨਾਨਕ ਜੀ ਨੇ ਆਪਣੇ ਪਿਤਾ ਦੇ ਬਚਨ ਸੁਣ ਕੇ ਚੁੱਪ ਰੱਖੀ ਅਤੇ ਮੂੰਹੋਂ ਕੁਝ ਨਾ ਬੋਲੇ। ਇਹ ਦੇਖਕੇ ਮਹਿਤਾ ਕਾਲੂ ਰਾਮ ਬਹੁਤ ਹੀ ਖਿਝਿਆ ਅਤੇ ਆਖਣ ਲੱਗਾ,– 'ਜਾਹ ਬਾਬਾ! ਮੇਰੇ ਘਰੋਂ ਨਿਕਲ ਜਾਹ । ਮੈਂ ਬਹੁਤ ਭੌਂਕ ਭੌਂਕ ਰਿਹਾ ਹਾਂ ਪਰ ਤੂੰ ਕੁਝ ਨਹੀਂ ਸਮਝਦਾ । ਮੇਰੇ ਕਹੇ ਦੀ ਕੋਈ ਗੱਲ ਤੇਰੇ ਮਨ ਵਿੱਚ ਨਹੀਂ ਆਉਂਦੀ, ਅਤੇ ਨਾ ਤੂੰ ਮੇਰੇ ਆਖੇ ਲੱਗਦਾ ਹੈਂ ।।'

## [ਰਾਇ ਬੁਲਾਰ ਅਤੇ ਮਹਿਤਾ]

ਇਹ ਗੱਲ ਹੁੰਦੀ ਹੁੰਦੀ ਝਟ ਰਾਇ ਬੁਲਾਰ ਪਾਸ ਭੀ ਜਾ ਪਹੁੰਚੀ। ਉਸ ਨੇ ਮਹਿਤਾ ਕਾਲੂ ਰਾਮ ਨੂੰ ਸੱਦ ਭੇਜਿਆ। ਜਦ ਮਹਿਤਾ ਜੀ ਰਾਇ

ਬੁਲਾਰ ਪਾਸ ਪਹੁੰਚੇ, ਤਾਂ ਰਾਇ ਸਾਹਿਬ ਨੇ ਪੁੱਛਿਆ–'ਕਿਉਂ ਮਹਿਤਾ ਜੀ ! ਅੱਜ ਫੇਰ ਕੀ ਹੋਇਆ ?' ਮਹਿਤਾ ਜੀ ਨੇ ਕਿਹਾ, 'ਅੱਜ ਨਾਨਕ ਇੱਕ ਵਡਮੁੱਲੀ ਲੋਈ ਗੁਵ੍ਹਾ ਆਇਆ ਹੈ । ਪਤਾ ਨਹੀਂ ਕੀ ਕੀਤਾ ਹੈਸੁ। ਜੁਆਨ ਜਹਾਨ ਪੁੱਤਰ ਹੈ, ਪਰ ਕੁਝ ਨਹੀਂ ਸਮਝਦਾ। ਲੋਕਾਂ ਦੇ ਪੁੱਤਰ ਖੱਟ ਕਮਾ ਕੇ ਘਰ ਭਰਦੇ ਨੇ ਪਰ ਇਹਨੇ ਲੁਟਾਉਣ ਤੇ ਹੀ ਲੱਕ ਬੰਨਿਆਂ ਹੋਇਆ ਹੈ ।।''

## [ਇਕ ਨੇਕ ਸਲਾਹ]

ਇਹ ਸੁਣ ਕੇ ਰਾਇ ਬੁਲਾਰ ਨੇ ਕਿਹਾ,–'ਮਹਿਤਾ ਜੀ! ਤੁਸੀਂ ਵੀ ਰੋਜ਼ ਦੁਖੀ ਰਹਿੰਦੇ ਹੋ ਅਤੇ ਗੁਰੂ ਨਾਨਕ ਜੀ ਦਾ ਵੀ ਚਿਤ ਕੁਝ ਉਦਾਸ ਜਿਹਾ ਰਹਿੰਦਾ ਹੈ, ਸੋ ਮੇਰਾ ਖਿਆਲ ਹੈ ਕਿ ਉਸਨੂੰ ਬੀਬੀ ਨਾਨਕੀ ਜੀ ਪਾਸ ਘੱਲ ਦੇਈਏ । ਉੱਥੇ ਜਾਕੇ ਨਾਨਕ ਕੁਝ ਕੰਮ ਕਾਰ ਭੀ ਕਰੇਗਾ ਅਤੇ ਤੁਸੀਂ ਭੀ ਸੁਖੀ ਰਹੋਗੇ ।।'

## [ਰਾਇ ਬੁਲਾਰ ਦੀ ਚਿੱਠੀ]

ਇਹ ਆਖ ਕੇ ਰਾਇ ਬੁਲਾਰ ਨੇ ਭਾਈ ਜੈਰਾਮ ਦੇ ਨਾਉਂ ਆਪਣੀ ਹੱਥੀਂ ਇੱਕ ਚਿੱਠੀ ਲਿਖੀ ਉਸ ਵਿੱਚ ਭਾਈ ਜੈਰਾਮ ਨੂੰ ਲਿਖਿਆ ਕਿ, ਨਾਨਕ ਜੀ ਨੂੰ ਅਸੀਂ ਤੁਹਾਡੇ ਪਾਸ ਭੇਜਦੇ ਹਾਂ । ਇਸ ਲਈ ਇਸ ਦੀ ਚੰਗੀ ਖਾਤਰਦਾਰੀ ਕਰਨੀ ਅਤੇ ਇਸ ਨੂੰ ਕਿਸੇ ਕੰਮ ਲਾ ਦੇਣਾ ਜੋ ਤੁਹਾਡੇ ਪਾਸੇ ਹੋਇ ਆਵੇ। ਢਿੱਲ ਨਹੀਂ ਕਰਨੀ । ਅਤੇ ਨਾਨਕ ਜੀ ਨੂੰ ਆਪਣਾ ਸਾਲਾ ਕਰਕੇ ਨਾ ਸਮਝੀਂ, ਇਹ ਕੋਈ ਖੁਦਾਇ ਦਾ ਬੰਦਾ ਹੈ, ਸੱਤ ਕਰਕੇ ਜਾਣੀ ।'

## [ਗੁਰੂ ਨਾਨਕ ਜੀ ਦਾ ਮਾਤਾ ਨੂੰ ਮਿਲਣਾ]

ਚਿੱਠੀ ਰਾਇ ਬੁਲਾਰ ਨੇ ਗੁਰੂ ਨਾਨਕ ਜੀ ਦੇ ਹੱਥ ਦਿੱਤੀ ਅਤੇ ਗੁਰੂ ਨਾਨਕ ਜੀ ਰਾਇ ਸਾਹਿਬ ਨੂੰ ਮਿਲ ਗਿਲਕੇ ਘਰ ਆਏ । ਘਰ ਆਕੇ ਮਾਂ ਨੂੰ ਮਿਲੇ ਅਤੇ ਸੁਲਤਾਨਪੁਰ ਜਾਣ ਲੱਗੇ । ਇਹੁ ਦੇਖ ਕੇ ਮਾਂ

ਰੋਣ ਲੱਗੀ ਅਤੇ ਆਖਣ ਲੱਗੀ–'ਪੁੱਤ! ਤੂੰ ਮੇਰੇ ਪਾਸ ਸੈਂ, ਤਾਂ ਮੈਨੂੰ ਬਹੁਤ ਹੌਸਲਾ ਸੀ, ਪਰ ਹੁਣ ਤੂੰ ਪਰਦੇਸ ਚਲਿਆ ਹੈਂ । ਪਤਾ ਨਹੀਂ ਮੁੜ ਕੇ ਤੇਰਾ ਚੰਦ ਵਰਗਾ ਮੁਖੜਾ ਦੇਖਣਾ ਨਸੀਬ ਹੋਵੇਗਾ ਕਿ ਨਹੀਂ।' ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,–'ਮਾਂ ਜੀ ! ਮੈਂ ਇੱਥੇ ਤੁਹਾਡੇ ਪਾਸ ਨਿਕੰਮਾ ਸੀ, ਅਤੇ ਉੱਥੇ ਜਾਕੇ ਹੁਣ ਕੋਈ ਕੰਮ ਕਾਰ ਕਰਾਂਗਾ ।'

[ਮਾਤਾ ਦਾ ਮੋਹ]

ਇਸ ਪਰ ਮਾਂ ਨੇ ਕਿਹਾ,–'ਪੁਤ ! ਭਾਵੇਂ ਇੱਥੇ ਤੂੰ ਕੰਮ ਕਾਰ ਕਰਨਾ ਸੈਂ ਕਿ ਨਹੀਂ, ਪਰ ਤੈਨੂੰ ਦੇਖ ਦੇਖਕੇ ਮੇਰੀਆਂ ਅੱਖਾਂ ਤਾਂ ਠੰਢੀਆਂ ਹੁੰਦੀਆ ਸਨ । ਮੇਰੇ ਭਾਣੇ ਤੇ ਸਾਰਾ ਜਹਾਨ ਸੁਖੀ ਵਸਦਾ ਸੀ । ਹੁਣ ਤੂੰ ਮੈਨੂੰ ਛੱਡ ਕੇ ਕਿੱਥੇ ਚਲਿਆ ਹੈਂ ? ਪਰਮੇਸ਼ਰ ਦਾ ਦਿੱਤਾ ਘਰ ਵਿਚ ਸਭ ਕੁਝ ਹੈ, ਭਾਵੇਂ ਤੂੰ ਸਾਰੀ ਉਮਰ ਭੀ ਬੈਠਕੇ ਖਾਂਦਾ ਰਹੇਂ, ਤਾਂ ਭੀ ਨਹੀਂ ਮੁੱਕਦਾ । ਮੈਨੂੰ ਦੁਖਾਂ ਵਿੱਚ ਸੁੱਟਕੇ ਤੂੰ ਨਾ ਜਾਹ ।'

ਗੁਰੂ ਨਾਨਕ ਜੀ ਨੇ ਅਨੇਕ ਤਰ੍ਹਾਂ ਨਾਲ ਸਮਝਾ ਬੁਝਾ ਕੇ ਮਾਤਾ ਦੇ ਮਨੋਂ ਮੋਹ ਦੂਰ ਕੀਤਾ ਅਤੇ ਭਾਈ ਬਾਲੇ ਨੂੰ ਨਾਲ ਲੈਕੇ ਸੁਲਤਾਨਪੁਰ ਜਾ ਪੁੱਜੇ।

# ਪ੍ਰਕਰਣ ਸੱਤਵਾਂ

## [ਬੀਬੀ ਨਾਨਕੀ ਜੀ ਦੀ ਨਿਮ੍ਰਤਾ]

ਗੁਰੂ ਨਾਨਕ ਜੀ ਆਪਣੀ ਭੈਣ ਦੇ ਘਰ ਗਏ । ਬੀਬੀ ਨਾਨਕੀ ਜੀ ਆਪਣੇ ਭਰਾ ਨੂੰ ਘਰ ਆਯਾ ਦੇਖ ਝੱਟ ਉਠ ਕੇ ਖੜੀ ਹੋਈ ਅਤੇ ਭਰਾ ਦੇ ਚਰਨਾਂ ਉੱਤੇ ਡਿੱਗ ਪਈ । ਗੁਰੂ ਨਾਨਕ ਜੀ ਨੇ ਝੱਟ ਉਸਨੂੰ ਥੰਮ ਲਿਆ ਅਤੇ ਕਿਹਾ-'ਭੈਣ ਜੀ ! ਦੇਖੋ ਤੁਸੀਂ ਮੈਥੋਂ ਉਮਰ ਅਤੇ ਅਕਲ ਵਿੱਚ ਵੱਡੇ ਹੋ, ਇਸ ਲਈ ਚਾਹੀਦਾ ਤਾਂ ਇਹ ਹੈ ਕਿ ਮੈਂ ਤੁਹਾਡੇ ਪੈਰੀਂ ਪਵਾਂ। ਸਗੋਂ ਤੁਸੀਂ ਮੇਰੇ ਪੈਰੀਂ ਪੈਂਦ ਹੋ ? ਇਸ ਪਰ ਬੀਬੀ ਨਾਨਕੀ ਜੀ ਨੇ ਕਿਹਾ-''ਭਰਾ ਜੀ ! ਤੁਸੀਂ ਸੱਚ ਆਖਦੇ ਹੋ । ਪਰ ਜੇ ਤੁਸੀਂ ਕੋਈ ਮਾਮੂਲੀ ਮਨੁੱਖ ਹੋਵੋ, ਤਾਂ ਤੁਹਾਨੂੰ ਸਮਝਾਵਾਂ ਵੀ ਤੁਸੀਂ ਤਾਂ ਮੈਨੂੰ ਪਰਮੇਸ਼ਰ ਦਾ ਰੂਪ ਨਜ਼ਰ ਆਉਂਦੇ ਹੋ !''

ਉਸ ਵੇਲੇ ਭਾਈ ਜੈਰਾਮ ਘਰ ਵਿੱਚ ਨਹੀਂ ਸੀ । ਬੀਬੀ ਨਾਨਕੀ ਜੀ ਨੇ ਮੰਜਾ ਵਿਛਾ ਦਿੱਤਾ, ਜਿਸ ਪਰ ਗੁਰੂ ਨਾਨਕ ਜੀ ਬੈਠ ਗਏ । ਬੀਬੀ ਨਾਨਕੀ ਜੀ ਨੇ ਮਾਤਾ ਪਿਤਾ ਦੀ ਸੁਖ ਸਾਂਦ ਪੁੱਛੀ । ਗੁਰੂ ਨਾਨਕ ਜੀ ਬੋਲਣ ਹੀ ਲੱਗੇ ਸਨ ਕਿ ਏਨੇ ਵਿਚ ਭਾਈ ਜੈਰਾਮ ਭੀ ਘਰ ਪਹੁੰਚ ਪਿਆ ਉਸਨੇ ਦੇਖਿਆ ਕਿ ਗੁਰੂ ਨਾਨਕ ਜੀ ਘਰ ਆਏ ਬੈਠੇ ਸਨ । ਅਤੇ ਗੁਰੂ ਨਾਨਕ ਜੀ ਨੇ ਭੀ ਦੇਖਿਆ ਕਿ ਜੀਜਾ ਆਇਆ ਹੈ ! ਭਾਈ ਬਾਲਾ ਅਤੇ ਗੁਰੂ ਨਾਨਕ ਜੀ, ਦੋਵੇਂ ਉਠਕੇ ਭਾਈ ਜੈਰਾਮ ਜੀ ਦੀ ਪੈਰੀਂ ਪੈਣ ਲੱਗੇ ਸਨ ਕਿ ਉਸਨੇ ਅੱਗੋਂ ਝੱਟ ਦੋਹਾਂ ਦੇ ਹੱਥ ਫੜ ਲਏ ।

## [ਗੁਰੂ ਨਾਨਕ ਜੀ ਦੀ ਨਿਮ੍ਰਤਾ]

ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,-''ਜੀਜਾ ਜੀ ! ਇਹ ਤੁਸੀਂ ਪੁੱਠੀ ਰੀਤ ਕਉਂ ਕਰਦੇ ਹੋ ?'' ਭਾਈ ਜੈਰਾਮ ਨੇ ਕਿਹਾ,-''ਨਾਨਕ ਜੀ ! ਤੁਸੀਂ ਆਪਣੇ ਮਨ ਵਿੱਚ ਸਮਝਦੇ ਹੋਵੋਗੇ ਕਿ ਅਸੀਂ ਸਾਲਾ ਜੀਜਾ ਹਾਂ, ਪਰ ਮੈਂ ਸੱਚ ਆਖਦਾ ਹਾਂ ਕਿ ਮੈਂ ਤੁਹਾਨੂੰ ਪਰਮੇਸ਼ਰ ਦਾ ਰੂਪ ਕਰਕੇ ਹੀ ਜਾਣਦਾ ਹਾਂ। ਮੇਰੇ ਵੱਡੇ ਭਾਗ ਹਨ, ਜੋ ਤੁਸਾਂ ਏਥੇ ਚਰਨ ਪਾਏ ਹਨ।''

## [ਭਾਈ ਜੈਰਾਮ ਦਾ ਪ੍ਰੇਮ ਕਰਨਾ]

ਉਪ੍ਰੰਤ ਭਾਈ ਜੈਰਾਮ ਨੇ ਗੁਰੂ ਨਾਨਕ ਜੀ ਪ੍ਰਤੀ ਇਸ ਤਰ੍ਹਾਂ ਕਿਹਾ,-''ਮੈਨੂੰ ਤੁਸਾਂ ਦਰਸ਼ਨ ਦੇਕੇ ਬਹੁਤ ਨਿਹਾਲ ਕੀਤਾ ਹੈ । ਤੁਸੀਂ ਇੱਥੇ ਬੈਠਕੇ ਪਰਮੇਸ਼ਰ ਦਾ ਭਜਨ ਕਰੋ । ਅਤੇ ਆਨੰਦ ਨਾਲ ਰਹੋ ਖਾਣ ਪੀਣ ਦੀ ਕੋਈ ਪਰਵਾਹ ਨਹੀਂ, ਪਰਮੇਸ਼ਰ ਦਾ ਦਿੱਤਾ ਸਭ ਕੁਝ ਹੈ ।''

## [ਕਿਰਤ ਦੀ ਵਡਿਆਈ]

ਇਹ ਸੁਣਕੇ ਗੁਰੂ ਨਾਨਕ ਜੀ ਨੇ ਕਿਹਾ,-''ਜੀਜਾ ਜੀ! ਤੁਹਾਡਾ ਆਖਣਾ ਬਹੁਤ ਠੀਕ ਹੈ, ਪਰ ਵਾਹਿਗੁਰੂ ਦੇ ਭਜਨ ਦੇ ਨਾਲ ਨਾਲ ਕੁਝ ਕਿਰਤ ਕਾਰ ਭੀ ਕੀਤੀ ਜਾਵੇ, ਤਾਂ ਚੰਗੀ ਹੈ । ਕਿਉਂਕਿ ਪਰਮੇਸ਼ਰ ਨੇ ਮਨੁੱਖ ਨੂੰ ਹੱਥ ਪੈਰ ਖੱਟ ਕਮਾਕੇ ਖਾਣ ਲਈ ਦਿੱਤੇ ਹਨ । ਇਸ ਲਈ ਹੱਥਾਂ ਨਾਲ ਕਾਰ ਕਰਨੀ ਚੰਗੀ ਹੈ ਅਤੇ ਚਿੱਤ ਨੂੰ ਪਰਮੇਸ਼ਰ ਵੱਲ ਰੱਖਣਾ ਚੰਗਾ ਹੈ ।''

## [ਨਵਾਬ ਦਾ ਮੋਦੀ ਖਾਨਾ]

ਇਸ ਪਰ ਭਾਈ ਜੈਰਾਮ ਨੇ ਕਿਹਾ,-''ਚੰਗਾ ਜੀ ! ਜਿਵੇਂ ਤੁਹਾਡੀ ਰਜਾਇ। ਜੇਕਰ ਤੁਹਾਡਾ ਇਹੋ ਖਿਆਲ ਹੈ, ਤਾਂ ਕੀ ਆਪਨੂੰ ਨਵਾਬ ਦਾ ਮੋਦੀ ਖਾਨਾ ਲੈ ਦੇਈਏ ?'' ਗੁਰੂ ਨਾਨਕ ਜੀ ਨੇ ਪੁੱਛਿਆ,-''ਕੇਹੜੇ ਨਵਾਬ ਦਾ ਮੋਦੀ ਖਾਨਾ ਲੈ ਦੇਂਦੇ ਹੋ ?'' ਤਾਂ ਭਾਈ ਜੈਰਾਮ ਨੇ ਕਿਹਾ,-''ਜੀ ! ਨਵਾਬ ਦੌਲਤ ਖਾਂ ਲੋਧੀ ਦਾ । ਪਰ ਉਸ ਦਾ ਮੋਦੀ

ਖਾਨਾ ਵੱਡਾ ਭਾਰੀ ਹੈ, ਜੇਕਰ ਤੁਹਾਡੇ ਪਾਸੋਂ ਉਸਦਾ ਕੰਮ ਨਿਭ ਸਕੇ, ਤਾਂ ਮੈਂ ਲੈ ਦੇਵਾਂ?'' ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,–''ਜੀਜਾ ਜੀ! ਆਪੇ ਪਰਮੇਸ਼ਰ ਨਿਭਾਵੇਗਾ । ਤੁਸੀਂ ਕਾਈ ਚਿੰਤਾ ਨਾ ਕਰੋ । ਸਭ ਭਲੀ ਹੋਵੇਗੀ ।''

## [ਬੀਬੀ ਨਾਨਕੀ ਜੀ ਦੀ ਇੱਛਾ]

ਆਪਣੇ ਭਰਾ ਅਤੇ ਪਤੀ ਵਿੱਚ ਹੋਈ ਉੱਪਰਲੀ ਗੱਲ ਬਾਤ ਸੁਣਕੇ ਬੀਬੀ ਨਾਨਕੀ ਜੀ ਨੇ ਕਿਹਾ,–''ਭਰਾ ਜੀ ! ਤੁਸੀਂ ਏਹਨਾਂ ਜੰਜਾਲਾਂ ਵਿੱਚ ਕਾਹਨੂੰ ਪੈਂਦੇ ਹੋ ? ਤੁਸੀਂ ਪਰਮੇਸ਼ਰ ਦੇ ਭਗਤ ਹੋ । ਉਸਨੇ ਜੋ ਕੁਝ ਰਿਜ਼ਕ ਸਾਨੂੰ ਦਿੱਤਾ ਹੈ, ਓਹ ਅਸੀਂ ਭੀ ਖਾਂਦੇ ਹਾਂ ਤੇ ਤੁਸੀਂ ਭੀ ਖਾਓ । ਤੁਸੀਂ ਏਨ੍ਹਾਂ ਝਗੜਿਆਂ ਵਿੱਚ ਨਾ ਪਵੋ ।''

## [ਕਿਰਤ ਦੀ ਉੱਤਮਤਾ]

ਇਹ ਸੁਣ ਕੇ ਗੁਰੂ ਨਾਨਕ ਜੀ ਨੇ ਕਿਹਾ,–''ਭੈਣ ਜੀ! ਜਿਵੇਂ ਤੁਸੀਂ ਆਖੋਗੇ, ਉਸੇ ਤਰ੍ਹਾਂ ਹੀ ਕਰਾਂਗੇ ਪਰ ਕਿਰਤ ਕਰਕੇ ਖਾਣਾ ਬਹੁਤ ਪਵਿਤ੍ਰ ਹੈ। ਅਤੇ ਤੁਸੀਂ ਭੀ ਕਿਹਾ ਸੀ ਕਿ,–''ਹੱਕ ਦੀ ਕਮਾਈ ਦਾ ਖਾਣਾ ਭਲਾ ਹੈ ।'' ਇਸ ਪਰ ਬੀਬੀ ਨਾਨਕੀ ਜੀ ਨੇ ਕਿਹਾ,–''ਭਲਾ, ਭਰਾ ਜੀ ਤੁਹਾਡੀ ਮਰਜ਼ੀ। ਜੋ ਗੱਲ ਤੁਹਾਡੇ ਮਨ ਵਿੱਚ ਉਪਜੀ ਹੈ, ਓਹੋ ਚੰਗੀ ਹੈ ।''

## [ਬੀਬੀ ਨਾਨਕੀ ਜੀ ਦਾ ਭਰਾਤ੍ਰੀ ਮੋਹ]

ਇਸ ਗੱਲ ਬਾਂਤ ਦੇ ਪਿੱਛੋਂ ਗੁਰੂ ਨਾਨਕ ਜੀ ਭਾਈ ਬਾਲੇ ਨੂੰ ਨਾਲ ਲੈਕੇ ਸੁਚੇਤੇ ਪਾਣੀ ਚਲੇ ਗਏ । ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਘਰੇ ਹੀ ਸਨ । ਬੀਬੀ ਨਾਨਕੀ ਜੀ ਨੇ ਆਪਣੇ ਪਤੀ ਪਾਸੋਂ ਪੁੱਛਿਆ,–''ਜੀ! ਤੁਸੀਂ ਮੇਰੇ ਭਰਾ ਦੇ ਹਾਲ ਦੇ ਜਾਣੂੰ ਹੋ ਕਿ ਨਹੀਂ ?'' ਭਾਈ ਜੈਰਾਮ ਨੇ ਕਿਹਾ,–''ਭਲੀਏ ਲੋਕੇ ! ਮੈਂ ਸਭ ਕੁਝ ਜਾਣਦਾ ਹਾਂ।'' ਇਸ ਪਰ ਬੀਬੀ ਨਾਨਕੀ ਜੀ ਨੇ ਕਿਹਾ ਕਿ,–''ਇਸ ਦੀ ਕਿਧਰੇ ਕੁੜਮਾਈ ਕਰ ਦੇਵੀਏ, ਤਾਂ ਇਸ ਦਾ ਗ੍ਰਿਹਸਥ ਨਾਲ ਪ੍ਰੇਮ ਪੈ ਜਾਵੇਗਾ,

ਅਤੇ ਇਹ ਕੀਰਤ ਭੀ ਮਨ ਲਾ ਕੇ ਕਰੇਗਾ ।'' ਇਸ ਪਰ ਭਾਈ ਜੈਰਾਮ ਨੇ ਕਿਹਾ,-''ਭਲੀਏ ਲੋਕੇ ! ਜਦ ਇਹ ਕਿਸੇ ਕਿਰਤ ਲੱਗੇਗਾ, ਤਾਂ ਕੋਈ ਖੱਤ੍ਰੀ ਇਸ ਦੀ ਕੁੜਮਾਈ ਭੀ ਕਰ ਜਾਵੇਗਾ, ਤੂੰ ਉਤਾਵਲੀ ਨਾ ਹੋ । ਪਰਮੇਸ਼ਰ ਨੂੰ ਯਾਦ ਕਰ ਸਭ ਕੁਝ ਚੰਗਾ ਹੋ ਜਾਵੇਗਾ । ਮਨੁੱਖ ਨੂੰ ਕਿਰਤ ਕਰਕੇ ਖਾਣਾ ਵਾਜਬ ਹੈ । ਜਦ ਇਹ ਕਿਸੇ ਕਿਰਤ ਲੱਗੇਗਾ, ਚਾਰ ਪੈਸੇ ਇਸਦੇ ਪਾਸ ਹੋ ਜਾਣਗੇ, ਤਾਂ ਇਸ ਦੀ ਇੱਜ਼ਤ ਵੀ ਵਧ ਜਾਵੇਗੀ । ਲੋਕਾਂ ਦਾ ਇਤਬਾਰ ਭੀ ਪੈਦਾ ਹੋ ਜਾਵੇਗਾ ਅਤੇ ਇਹ ਦੇਖਕੇ ਕੋਈ ਇਸਦੀ ਸਗਾਈ ਭੀ ਕਰ ਦੇਵੇਗਾ। ਤੂੰ ਕੋਈ ਚਿੰਤਾ ਨਾ ਕਰ । ਪਰਮੇਸ਼ਰ ਭਲੀ ਕਰੇਗਾ ।'' ਇਸ ਪਰ ਬੀਬੀ ਨਾਨਕੀ ਜੀ ਨੇ ਕਿਹਾ,-''ਜੀ ! ਮੈਂ ਤੁਹਾਡੇ ਨਾਲੋਂ ਕੋਈ ਸਿਆਣੀ ਤਾਂ ਨਹੀਂ । ਸਿਰਫ ਤੁਹਾਨੂੰ ਇੱਕ ਵਾਰੀ ਯਾਦ ਕਰਾ ਦਿੱਤਾ ਹੈ ।''

## [ਗੁਰੂ ਨਾਨਕ ਜੀ ਦਾ ਨਵਾਬ ਦੌਲਤ ਖਾਨ ਨੂੰ ਮਿਲਣਾ]

ਭਾਈ ਜੈਰਾਮ ਨੇ ਮੱਘਰ ਸ਼ੁਦੀ ਚੌਦਸ ਨੂੰ ਗੁਰੂ ਨਾਨਕ ਜੀ ਦਾ ਨਵਾਬ ਨਾਲ ਮੇਲ ਕਰਾਯਾ ਅਤੇ ਕਿਹਾ,-''ਆਪ ਮੋਦੀ ਖਾਨੇ ਵਾਸਤੇ ਕੋਈ ਆਦਮੀ ਚਾਹੁੰਦੇ ਸੀ, ਸੋ ਇਹ ਆਦਮੀ ਬਹੁਤ ਹੁਸ਼ਿਆਰ ਹੈ । ਇਹ ਆਪਦੇ ਮੋਦੀ ਖਾਨੇ ਦਾ ਕੰਮ ਚੰਗੀ ਤਰ੍ਹਾਂ ਚਲਾਵੇਗਾ । ਆਪ ਇਸਨੂੰ ਮੋਦੀ ਖਾਨੇ ਦਾ ਕੰਮ ਸੌਂਪ ਦਿਓ ।''

ਨਵਾਬ ਦੌਲਤ ਖਾਨ ਗੁਰੂ ਨਾਨਕ ਜੀ ਦਾ ਦਰਸ਼ਨ ਕਰਕੇ ਬਹੁਤ ਖੁਸ਼ ਹੋਯਾ । ਅਤੇ ਆਖਣ ਲੱਗਾ,-''ਬੇਸ਼ਕ ਇਹ ਆਦਮੀ ਬਹੁਤ ਭਲਾ ਨਜ਼ਰ ਆਉਂਦਾ ਹੈ, ਅਤੇ ਇਹ ਮੋਦੀ ਖਾਨੇ ਦਾ ਕੰਮ ਚੰਗੀ ਤਰ੍ਹਾਂ ਚਲਾ ਲਵੇਗਾ ।'' ਇਹ ਆਖ ਕੇ ਨਵਾਬ ਨੇ ਗੁਰੂ ਨਾਨਕ ਜੀ ਨੂੰ ਮੋਦੀ ਖਾਨੇ ਦੀਆਂ ਕੁੰਜੀਆਂ ਆਪਣੇ ਹੱਥੀਂ ਸੌਂਪੀਆਂ ।

ਭਾਈ ਜੈਰਾਮ ਨੇ ਗੁਰੂ ਨਾਨਕ ਜੀ ਨੂੰ ਨਵਾਬ ਦਾ ਮੋਦੀ ਖਾਨਾ ਲੈ ਦਿਤਾ । ਬੀਬੀ ਨਾਨਕੀ ਜੀ ਬਹੁਤ ਪ੍ਰਸੰਨ ਹੋਈ ਜੋ ਮੇਰਾ ਭਾਈ ਕਿਰਤ ਲੱਗਾ ਹੈ ।

# ਪ੍ਰਕਰਣ ਅੱਠਵਾਂ

## [ਗੁਰੂ ਨਾਨਕ ਜੀ ਮੋਦੀ ਖਾਨੇ ਵਿੱਚ]

ਸੰਮਤ ੧੫੪੭ ਬਿਕ੍ਰਮੀ, ਮੱਘਰ ਦੀ ੧੫ਵੀਂ, ਵੀਰਵਾਰ ਵਾਲੇ ਦਿਨ, ਭਾਈ ਜੈਰਾਮ ਨੇ ਨਵਾਬ ਦੌਲਤ ਖਾਨ ਪਾਸੋਂ ੧੦੦੦) ਰੁਪਯਾ ਪੇਸ਼ਗੀ ਮੋਦੀ ਖਾਨੇ ਲਈ ਗੁਰੂ ਨਾਨਕ ਜੀ ਨੂੰ ਲੈ ਦਿੱਤਾ । ਗੁਰੂ ਨਾਨਕ ਜੀ ਨੇ ਰਸਦ ਖਰੀਦ ਕੇ ਭੰਡਾਰ ਭਰ ਲਏ ਅਤੇ ਮੋਦੀ ਖਾਨਾ ਖੋਲ੍ਹ ਦਿੱਤਾ।

## [ਭਾਈ ਬਾਲੇ ਦਾ ਉਦਾਸ ਹੋਣਾ]

ਇਸ ਤਰ੍ਹਾਂ ਜਦ ਕੁਝ ਦਿਨ ਲੰਘ ਗਏ, ਤਾਂ ਇੱਕ ਦਿਨ ਭਾਈ ਬਾਲੇ ਨੇ ਅਰਜ਼ ਕੀਤੀ ਕਿ,–''ਮਹਾਰਾਜ ! ਹੁਣ ਆਪ ਇਸ ਪਾਸੇ ਲੱਗੇ ਹੋਏ ਹੋ, ਇਸ ਲਈ ਮੈਨੂੰ ਭੀ ਰੁਖਸਤ ਦੇਵੋ, ਜੋ ਮੈਂ ਆਪਣੀ ਜ਼ਮੀਨ ਜਾਕੇ ਵਾਹਵਾਂ !'' ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,–''ਭਾਈ ਬਾਲਾ ਜੀ ! ਮਲੂਮ ਹੁੰਦਾ ਹੈ ਤੁਸਾਂ ਮੇਰੇ ਨਾਲ ਕੱਚੀ ਪ੍ਰੀਤ ਲਾਈ ਹੈ । ਤੁਹਾਡੇ ਨਾਲ ਤਾਂ ਅਜੇ ਸਾਡਾ ਬਹੁਤ ਸਾਰਾ ਕੰਮ ਹੈ, ਪਰ ਤੁਸੀਂ ਹੁਣੇ ਹੀ ਛੱਡ ਤੁਰੇ ਹੋ ?''

ਇਸ ਪਰ ਭਾਈ ਬਾਲੇ ਨੇ ਕਿਹਾ,–''ਮਹਾਰਾਜ ! ਤੁਸੀਂ ਖੱਤ੍ਰੀ ਪੁਤ੍ਰ ਹੋ, ਅਤੇ ਆਪਣੇ ਕਾਰੇ ਲੱਗ ਗਏ । ਪਰ ਮੈਂ ਜੱਟ ਪੁੱਤ੍ਰ ਹਾਂ, ਇਸ ਲਈ ਮੈਂ ਭੀ ਆਪਣੇ ਕਾਰੇ ਲੱਗਾਂ, ਤਾਂ ਚੰਗਾ ਹੈ ।''

## [ਗੁਰੂ ਨਾਨਕ ਜੀ ਦਾ ਭਾਈ ਬਾਲੇ ਨੂੰ ਉਪਦੇਸ਼]

ਇਹ ਸੁਣ ਕੇ ਗੁਰੂ ਨਾਨਕ ਜੀ ਨੇ ਕਿਹਾ,-"ਸੁਣ ਭਾਈ ਬਾਲਾ! ਅਸੀਂ ਤੁਸੀਂ ਦੋ ਸਕੇ ਭਾਈ ਹਾਂ। ਸਾਡੇ ਵਿੱਚ ਖੱਤ੍ਰੀ ਅਤੇ ਜੱਟ ਪੁਣਾ ਨਹੀਂ ਰਿਹਾ। ਜਾਤਾਂ ਮਨੁੱਖਾਂ ਦੀਆਂ ਬਣਾਈਆਂ ਹੋਈਆਂ ਹਨ, ਪਰਮੇਸ਼ਰ ਅਜਾਤ ਹੈ। ਅਸੀਂ ਏਹ ਕੰਮ ਕੋਈ ਸਾਰੀ ਉਮਰ ਨਹੀਂ ਕਰਨਾ, ਸਾਡੀ ਜੋ ਕਿਰਤ ਹੈ ਅਸੀਂ ਉਹੋ ਕਰਾਂਗੇ। ਕੁਝ ਦਿਨ ਹੋਰ ਗੁਜ਼ਾਰ ਅਤੇ ਕਰਤਾਰ ਦੇ ਰੰਗ ਦੇਖ ਜੋ ਉਹ ਕੀ ਕਰਦਾ ਹੈ ॥"

ਇਹ ਸੁਣ ਕੇ ਭਾਈ ਬਾਲੇ ਨੇ ਕਿਹਾ,-"ਮਹਾਰਾਜ ! ਜਿਸ ਤਰ੍ਹਾਂ ਤੁਸੀਂ ਆਖਦੇ ਹੋ, ਉਸੇ ਤਰ੍ਹਾਂ ਸਹੀ। ਛੋਟਿਆਂ ਹੁੰਦਿਆਂ ਤੋਂ ਤੁਹਾਡੀ ਸੰਗਤ ਲੱਗਾ ਹਾਂ। ਜਿਸ ਤਰ੍ਹਾਂ ਤੁਸੀਂ ਪ੍ਰੇਰਦੇ ਹੋ, ਉਸੇ ਤਰ੍ਹਾਂ ਮੈਂ ਕਰਦਾ ਹਾਂ। ਜੀਕੂੰ ਵਜੰਤਰੀ ਦੇ ਹੱਥ ਵਾਜਾ ਹੁੰਦਾ ਹੈ ਈਕੂੰ ਮੈਂ ਤੁਹਾਡਾ ਆਗਜਾ ਅਨੁਸਾਰੀ ਹਾਂ।" ਇਹ ਆਖਕੇ ਭਾਈ ਬਾਲਾ ਗੁਰੂ ਨਾਨਕ ਜੀ ਦੀ ਚਰਨੀਂ ਲੱਗਾ ਅਤੇ ਰਹਿ ਪਿਆ॥

## [ਗੁਰੂ ਨਾਨਕ ਜੀ ਦੀ ਉਦਾਰਤਾ]

ਗੁਰੂ ਨਾਨਕ ਜੀ ਮੋਦੀ ਖਾਨੇ ਦਾ ਹਿਸਾਬ ਰੋਜ ਦਾ ਰੋਜ ਕਰ ਆਉਂਦੇ, ਗੁਰੂ ਨਾਨਕ ਜੀ ਦੇ ਪਾਸ ਜੋ ਕੋਈ ਸਵਾਲੀ ਆਕੇ ਸਵਾਲ ਕਰਦਾ, ਤਾਂ ਓਹ ਝੱਟ ਪੂਰਾ ਕਰਦੇ ਸਨ। ਅਰਥਾਤ ਰੋਟੀ ਵਾਲੇ ਨੂੰ ਰੋਟੀ, ਕਪੜੇ ਵਾਲੇ ਨੂੰ ਕਪੜਾ, ਅਤੇ ਨਕਦੀ ਵਾਲੇ ਨੂੰ ਨਕਦੀ ਭੀ ਦੇਂਦੇ ਸਨ, ਪਰ ਫੇਰ ਭੀ ਹਿਸਾਬ ਵਿੱਚ ਗੁਰੂ ਨਾਨਕ ਜੀ ਦਾ ਹੀ ਕੁਝ ਵਾਧਾ ਨਿਕਲਦਾ। ਦੁਕਾਨ ਉੱਤੇ ਹਰ ਵੇਲੇ ਵੱਡੀ ਭਾਰੀ ਭੀੜ ਲੱਗੀ ਰਹਿੰਦੀ ਸੀ। ਆਮ ਗਾਹਕਾਂ ਅਤੇ ਨਵਾਬ ਦੇ ਹੁਕਮ ਨਾਲ ਜਿਸ ਕਿਸੇ ਨੂੰ ਰਸਤ ਦੇਂਦੇ ਤਾਂ ਪੰਜ ਸੇਰ ਦੀ ਥਾਂ ਸਾਢੇ ਪੰਜ ਸੇਰ ਹੀ ਦੇਂਦੇ ਸਨ। ਓਹ ਲੋਕ ਵੱਡੀ ਖੁਸ਼ੀ ਨਾਲ ਲੈਕੇ ਜਾਂਦੇ ਅਤੇ ਅਸੀਸਾਂ ਦੇਂਦੇ ਸਨ। ਇਸ ਤਰ੍ਹਾਂ ਗੁਰੂ ਨਾਨਕ ਜੀ ਦੀ ਉਪਮਾ ਘਰ ਘਰ ਪਸਰ ਗਈ।

# ਪ੍ਰਕਰਣ ਨੌਵਾਂ

## [ਮਹਿਤਾ ਕਾਲੂ ਰਾਮ ਦਾ ਮਾਯਾ ਲੋਭ]

ਤਲਵੰਡੀ ਜਾ ਕੇ ਬਹੁਤ ਲੋਕਾਂ ਨੇ ਗੁਰੂ ਜੀ ਦੀ ਵੱਡੀ ਭਾਰੀ ਉਪਮਾ ਕੀਤੀ । ਮਹਿਤਾ ਕਾਲੂ ਰਾਮ ਨੇ ਸੁਣਿਆ ਕਿ ਨਾਨਕ ਸੁਲਤਾਨਪੁਰ ਵਿੱਚ ਵੱਡੀ ਬਖਸ਼ਸ਼ ਕਰਦਾ ਹੈ । ਜੋ ਕੁਝ ਕੋਈ ਆਕੇ ਮੰਗਦਾ ਹੈ, ਉਸਨੂੰ ਓਹ ਚੀਜ਼ ਦੇਂਦਾ ਹੈ । ਇਹ ਗੱਲ ਸੁਣਕੇ ਮਹਿਤੇ ਜੀ ਰਹਿ ਨਾ ਸਕੇ ਅਤੇ ਝਟ ਸੁਲਤਾਨਪੁਰ ਨੂੰ ਤੁਰ ਪਏ । ਸੁਲਤਾਨ ਪੁਰ ਅੱਪੜ ਕੇ ਪਹਿਲੇ ਸਿੱਧੇ ਨਾਨਕ ਜੀ ਦੇ ਮੋਦੀ ਖਾਨੇ ਵੱਲ ਗਏ । ਗੁਰੂ ਨਾਨਕ ਜੀ ਪਿਤਾ ਨੂੰ ਆਉਂਦਾ ਦੇਖ ਕੇ ਝਟ ਉੱਠ ਕੇ ਖੜੇ ਹੋਏ ਅਤੇ ਪਾਸ ਪਹੁੰਚ ਕੇ ਉਨ੍ਹਾਂ ਦੇ ਚਰਨਾਂ ਉੱਤੇ ਮੱਥਾ ਰੱਖ ਦਿੱਤਾ । ਪਿਤਾ ਨੇ ਉਨ੍ਹਾਂ ਨੂੰ ਚੁੱਕ ਕੇ ਗੱਲ ਨਾਲ ਲਾਯਾ ਅਤੇ ਮੱਥਾ ਚੁੰਮਿਆਂ । ਭਾਈ ਬਾਲੇ ਨੇ ਭੀ ਮਹਿਤਾ ਜੀ ਨੂੰ ਪੈਰੀਂ ਪੌਣਾ ਕਿਹਾ । ਫੇਰ ਦੋਵੇਂ ਪਿਉ ਪੁੱਤ ਭਾਈ ਜੈਰਾਮ ਦੇ ਘਰ ਗਏ। ਭਾਈ ਜੈਰਾਮ ਮਹਿਤਾ ਜੀ ਨੂੰ ਆਉਂਦਾ ਦੇਖਕੇ ਅੱਗੋਂ ਉੱਠ ਖੜਾ ਹੋਯਾ ਅਤੇ ਉਨ੍ਹਾਂ ਦੇ ਪੈਰਾਂ ਉੱਤੇ ਮੱਥਾ ਟੇਕਿਆ । ਭਾਈ ਜੈਰਾਮ ਨੂੰ ਮਹਿਤਾ ਜੀ ਨੇ ਗਲ ਨਾਲ ਲਾਯਾ ਅਤੇ ਬੀਬੀ ਨਾਨਕੀ ਦੇ ਸਿਰ ਤੇ ਹੱਥ ਰੱਖਿਆ । ਸਾਰੇ ਜਣੇ ਖੁਸ਼ੀ ਖੁਸ਼ੀ ਬੈਠੇ ਅਤੇ ਆਪੋ ਆਪਣੀ ਸੁੱਖ ਸਾਂਦ ਪੁਛਣ ਲੱਗੇ । ਮਹਿਤਾ ਜੀ ਨੇ ਜੋ ਕੁਛ ਸੋਗਾਤ ਆਪਣੇ ਨੱਗਰੋਂ ਲਿਆਂਦੀ ਸੀ, ਉਹ ਉਨ੍ਹਾਂ ਦੇ ਅੱਗੇ ਰੱਖ ਦਿੱਤੀ । ਫੇਰ ਗੱਲਾਂ ਬਾਤਾਂ ਵਿੱਚ ਮਹਿਤਾ ਜੀ ਨੇ ਨਾਨਕ ਨੂੰ ਪੁੱਛਿਆ,–"ਪੁੱਤ ਨਾਨਕ ! ਤੈਨੂੰ ਜੋ

ਇੱਥੇ ਆਯਾਂ ਇੰਨਾ ਚਿਰ ਹੋਯਾ ਹੈ, ਸੋ ਹੁਣ ਤਕ ਤੈਂ ਕਿੰਨਾ ਕੁ ਖੱਟਿਆ ਹੈ, ਕਿੰਨਾ ਜਮਾਂ ਕੀਤਾ ਹੈ ਅਤੇ ਕਿੰਨਾ ਗੁਵਾਯਾ ਹੈ?''

ਏਹ ਸੁਣ ਕੇ ਗੁਰੂ ਨਾਨਕ ਜੀ ਨੇ ਕਿਹਾ,-''ਪਿਤਾ ਜੀ ਬਹੁਤ ਕੁਝ ਖੱਟਿਆ ਹੈ, ਅਤੇ ਬਹੁਤ ਕੁਝ ਖਾਧਾ ਹੈ ਨਵਾਬ ਨਾਲ ਲੇਖਾ ਕਰਦੇ ਹੀ ਰਹੇ ਹਾਂ । ਜੋ ਕੁਝ ਪੈਸੇ ਵਧਦੇ ਰਹੇ, ਓਹ ਨਵਾਬ ਪਾਸੋਂ ਲੈਂਦੇ ਹੀ ਰਹੇ ਹਾਂ । ਪਰ ਮੇਰੇ ਪਾਸ ਕੌਡੀ ਟਿਕਦੀ ਨਹੀਂ । ਏਧਰੋਂ ਆਉਂਦੀ ਹੈ, ਤਾਂ ਓਧਰ ਚਲੀ ਜਾਂਦੀ ਹੈ ।''

## [ਭਾਈ ਬਾਲੇ ਨੂੰ ਉਲਾਂਭਾ]

ਇਹ ਸੁਣਕੇ ਮਹਿਤਾ ਜੀ ਨੇ ਭਾਈ ਬਾਲੇ ਨੂੰ ਬੁਰਾ ਭਲਾ ਕਹਿਣਾ ਆਰੰਭ ਕੀਤਾ । ਪਰ ਗੁਰੂ ਜੀ ਨੇ ਭਾਈ ਬਾਲੇ ਨੂੰ ਸੈਨਤ ਕੀਤੀ ਜੋ ਤੂੰ ਅੱਗੋਂ ਕੁਝ ਨਾ ਕਹੀਂ । ਭਾਈ ਬਾਲਾ ਗੁਰੂ ਨਾਨਕ ਜੀ ਦੇ ਅਸ਼ਾਰੇ ਅਨੁਸਾਰ ਚੁੱਪ ਵੱਟ ਰਿਹਾ।

ਮਹਿਤਾ ਜੀ ਨੇ ਫੇਰ ਕਹਿਣਾ ਅਰੰਭਿਆ । ਆਖਣ ਲੱਗੇ,-''ਮੈਂ ਤਾਂ ਜਾਤਾ ਸੀ ਜੋ ਨਾਨਕ ਹੁਣ ਕਿਰਤ ਲੱਗਾ ਹੈ, ਇਸ ਲਈ ਜੋ ਕੁਛ ਉਸਨੇ ਮੇਰਾ ਹੁਣ ਤਕ ਗੁਵਾਯਾ ਹੈ, ਉਹ ਮੈਨੂੰ ਖੱਟਕੇ ਪੂਰਾ ਕਰ ਦੇਵੇਗਾ। ਪਰ ਏਥੇ ਤਾਂ ਗੱਲ ਹੀ ਹੋਰ ਦੀ ਹੋਰ ਹੈ ।''

## [ਭਾਈ ਜੈਰਾਮ ਨੂੰ ਮਹਿਤਾ ਜੀ ਦਾ ਉਲਾਂਭਾ]

ਫੇਰ ਮਹਿਤਾ ਜੀ ਨੇ ਭਾਈ ਜੈਰਾਮ ਨੂੰ ਕਿਹਾ,-''ਤੁਸਾਂ ਤਾਂ ਇਸਦੀ ਕੁਝ ਖਬਰ ਸਾਰ ਲੈਂਦੇ ਰਹਿਣਾ ਸੀ । ਨਾ ਤੁਸਾਂ ਇਸਦੀ ਪੱਟੀ ਸਾਂਭੀ ਅਤੇ ਨਾ ਤੁਸਾਂ ਏਸਦੀ ਕਿਧਰੇ ਕੁੜਮਾਈ ਹੀ ਕੀਤੀ ਹੈ ।।''

ਇਸ ਪਰ ਬੀਬੀ ਨਾਨਕੀ ਜੀ ਬੋਲ ਉਠੀ । ਆਖਣ ਲੱਗੀ, ''ਪਿਤਾ ਜੀ! ਮੇਰਾ ਭਰਾ ਜਦ ਦਾ ਏਥੇ ਆਯਾ ਹੈ, ਤਦ ਦਾ ਉਸਨੇ ਤੁਹਾਡਾ ਤਾਂ ਕੁਝ ਨਹੀਂ ਗੰਵਾਯਾ, ਤੁਸੀਂ ਸ਼ੁਕਰ ਤਾਂ ਨਹੀਂ ਕਰਦੇ ਜੋ ਇਹ ਕਿਸੇ ਕਿਰਤ ਲੱਗਾ ਹੈ । ਇੱਕ ਦਿਨ ਇਹ ਜੋੜੇਗਾ ਭੀ ਸਹੀ । ਕੁੜਮਾਈ

ਦਾ ਜਤਨ ਹੋ ਰਿਹਾ ਹੈ। ਸੋ ਅੱਜ ਕੱਲ ਕਿਧਰੇ ਹੋ ਜਾਵੇਗੀ । ਜੋ ਤੁਹਾਡੇ ਪਾਸੋਂ ਹੋ ਸਕਦਾ ਹੈ, ਤਾਂ ਤੁਸੀਂ ਕਰੋ । ਕਿਉਂ ਜੋ ਸਾਡੇ ਨਾਲੋਂ ਤੁਹਾਨੂੰ ਇਸ ਗੱਲ ਦਾ ਦੂਣਾ ਦਰਦ ਹੈ ।''

ਮਹਿਤਾ ਜੀ ਨੇ ਕਿਹਾ,– ''ਧੀਏ ! ਸਾਡੇ ਪਾਸੋਂ ਹੋ ਸਕੇਗੀ, ਤਾਂ ਹੋਰ ਕੀ ਚਾਹੀਦਾ ਹੈ ? ਪਰ ਜੇ ਤੁਸੀਂ ਕਿਤੇ ਇਸਦੀ ਕੁੜਮਾਈ ਕਰੋ, ਤਾਂ ਕੋਈ ਚੰਗਾ ਘਰ ਦੇਖਕੇ ਕਰਨੀ ।''

## [ਜੈਰਾਮ ਦਾ ਯੋਗ ਅਭਿਮਾਨ]

ਇਸ ਪਰ ਭਾਈ ਜੈਰਾਮ ਨੇ ਕਿਹਾ,–''ਮਹਿਤਾ ਜੀ ! ਅਸੀਂ ਕਿਸੇ ਅੱਗੇ ਮਿੰਨਤਾਂ ਤਰਲੇ ਨਹੀਂ ਕਰਦੇ । ਪੱਖੋ ਕੇ ਰੰਧਾਵਿਆਂ ਵਿੱਚ ਇੱਕ ਮੂਲ ਚੰਦ ਚੋਣਾ ਖੱਤ੍ਰੀ ਹੈ, ਉਹ ਭੀ ਪੱਖੋ ਕੇ ਰੰਧਾਵਿਆਂ ਦਾ ਪਟਵਾਰੀ ਹੈ । ਉਸਦੇ ਘਰ ਇਕ ਲੜਕੀ ਹੈ, ਅਤੇ ਉਹ ਪੁੰਨ ਅਰਥ ਸਾਕ ਦੇਂਦਾ ਹੈ । ਸੋ ਸਾਡਾ ਬਹੁਤਾ ਧਿਆਨ ਉੱਥੇ ਹੈ । ਅੱਗੇ ਜੋ ਕਰਤਾਰ ਨੂੰ ਭਾਵੇ। ਪਰ ਤੁਸੀਂ ਚਿੱਤ ਟਿਕਾਣੇ ਰਖੋ । ਪਰਮੇਸ਼ਰ ਸਭ ਭਲੀ ਕਰੇਗਾ ।''

## [ਪਿਤਾ ਦੀ ਸਿੱਕ]

ਇਸ ਪਰ ਮਹਿਤਾ ਜੀ ਨੇ ਕਿਹਾ,–''ਭਾਈ ਜੈਰਾਮ ! ਨਾਨਕੀ ਦਾ ਵਿਆਹ ਮੈਂ ਆਪਣੀ ਅੱਖੀਂ ਡਿੱਠਾ ਹੈ, ਸੋ ਹੁਣ ਨਾਨਕ ਦਾ ਵਿਆਹ ਭੀ ਮੈਂ ਆਪਣੀ ਅੱਖੀਂ ਦੇਖ ਲਵਾਂ ਤਾਂ ਮੇਰਾ ਮਨ ਠੰਡਾ ਹੋ ਜਾਵੇ ।'

ਫੇਰ ਹੋਰ ਹੋਰ ਗੱਲਾਂ ਬਾਤਾਂ ਦੇ ਪਿੱਛੋਂ ਭਾਈ ਜੈਰਾਮ ਨੇ ਕਿਹਾ,–''ਮਹਿਤਾ ਜੀ ! ਹੁਣ ਤੁਹਾਡਾ ਸ਼ਰੀਰ ਬ੍ਰਿਧ ਹੋ ਗਿਆ ਹੈ । ਸੋ ਹੁਣ ਤੁਸੀਂ ਇੱਥੇ ਹੀ ਰਹੋ ਅਤੇ ਬੇਬੇ ਜੀ ਨੂ ਭੀ ਇੱਥੇ ਹੀ ਸੱਦ ਲੈਂਦੇ ਹਾਂ ।''

ਮਹਿਤਾ ਜੀ ਨੇ ਕਿਹਾ,–''ਪੁੱਤ੍ਰ ਜੈਰਾਮ ! ਮੇਰਾ ਇੱਥੇ ਰਹਿਣਾ ਨਹੀਂ ਬਣ ਸਕਦਾ । ਕਿਉਂ ਜੋ ਮੈਂ ਉਥੇ ਬਹੁਤ ਸਾਰੇ ਕੰਮਾਂ ਵਿੱਚ ਰੁੱਝਿਆ ਹੋਯਾ ਹਾਂ । ਰਾਇ ਬੁਲਾਰ ਦਾ ਪਟਵਾਰ ਦਾ ਸਾਰਾ ਕੰਮ ਮੇਰੇ ਸਪੁਰਦ ਹੈ ।।''

## [ਬਹੁਤੀਆਂ ਫਾਹੀਆਂ]

ਮਹਿਤਾ ਜੀ ਨੇ ਕਿਹਾ,–"ਭਾਈ ! ਉਥੇ ਬਹੁਤੀਆਂ ਫਾਹੀਆਂ ਵਿੱਚ ਮੇਰਾ ਪੈਰ ਫਸਿਆ ਹੋਯਾ ਹੈ, ਜਿਨ੍ਹਾਂ ਸਾਰੀਆਂ ਨੂੰ ਤੋੜਕੇ ਇੱਥੇ ਆਉਣਾ ਔਖਾ ਹੈ। ਹੁਣ ਤਾਂ ਤੁਸੀਂ ਮੈਨੂੰ ਰੁਖ਼ਸਤ ਦਿਓ, ਜਦ ਨਾਨਕ ਦੀ ਕੁੜਮਾਈ ਹੋ ਜਾਵੇ, ਤਾਂ ਉਸ ਵੇਲੇ ਮੈਨੂੰ ਖ਼ਬਰ ਕਰਨੀ, ਅਤੇ ਨਾਨਕ ਉੱਤੇ ਨਜ਼ਰ ਰੱਖਣੀ ਜੋ ਉਹ ਪੈਸਾ ਟਕਾ ਕਿਧਰ ਗਵਾਏ ਨਹੀਂ ।"

ਏਸ ਪਰ ਬੀਬੀ ਨਾਨਕੀ ਜੀ ਨੇ ਕਿਹਾ,–"ਪਿਤਾ ਜੀ ਤੁਸੀਂ ਰੱਬ ਦਾ ਸ਼ੁਕਰ ਨਹੀਂ ਕਰਦੇ ? ਜਦ ਭਰਾ ਤੁਹਾਡੇ ਪਾਸ ਰਹਿੰਦਾ ਸੀ, ਤਾਂ ਤੁਸੀਂ ਹਰ ਵੇਲੇ ਆਖਦੇ ਸੀ ਕਿ,–'ਅੱਜ ਇਸ ਨੇ ਇਹ ਗੰਵਾਯਾ ਹੈ, ਕਲ੍ਹ ਇਸਨੇ ਅਹੁ ਗੰਵਾਯਾ ਸੀ; ਅਤੇ ਹੁਣ ਇਹ ਚੀਜ਼ ਗੰਵਾ ਆਯਾ ਹੈ ।' ਸੋ ਬਾਪੂ ਜੀ! ਕੋਈ ਚੋਰੀ ਯਾਰੀ ਕਰਕੇ ਧਨ ਖਰਾਬ ਕਰਦਾ ਹੋਵੇ, ਤਾਂ ਅਸੀਂ ਉਸਨੂੰ ਰੋਕੀਏ ਭੀ ਸਹੀ । ਪਰ ਓਹ ਤਾਂ ਆਪਣੀ ਕਮਾਈ ਵਿੱਚੋਂ ਨੰਗੇ ਭੁੱਖੇ ਨੂੰ ਰੋਟੀ ਕਪੜਾ ਦੇਂਦਾ ਹੈ, ਇਸ ਲਈ ਅਸੀਂ ਉਸਨੂੰ ਕਿਸ ਤਰ੍ਹਾਂ ਹਟਾ ਲਈਏ ? ਹੋਰ ਕੋਈ ਖੋਟਾ ਕੰਮ ਕਰਦਾ ਹੋਵੇ, ਤਾਂ ਉਸਨੂੰ ਹਟਾਉਣਾ ਭੀ ਧਰਮ ਹੈ । ਸਾਡਾ ਮਨ ਨਵਾਬ ਕੋਲੋਂ ਬਹੁਤ ਡਰਦਾ ਹੈ ਜੋ ਉਸਦੇ ਪੈਸੇ ਨਾ ਘਟ ਜਾਣ ! ਪਰ ਜਦ ਹਿਸਾਬ ਹੁੰਦਾ ਹੈ, ਤਾਂ ਭਰਾ ਦਾ ਹੀ ਕੁਝ ਨਾ ਕੁਝ ਵਾਧਾ ਨਿਕਲਦਾ ਰਹਿੰਦਾ ਹੈ । ਇਸ ਤੋਂ ਜਾਣਿਆਂ ਜਾਂਦਾ ਹੈ ਕਿ ਇਹ ਕੋਈ ਸਾਧਾਰਣ ਮਨੁੱਖ ਨਹੀਂ, ਸਗੋਂ ਪਰਮੇਸ਼ਰ ਦਾ ਰੂਪ ਹੈ । ਏਸ ਕਰਕੇ ਅਸੀਂ ਉਸਨੂੰ ਕੁਝ ਨਹੀਂ ਆਖਦੇ।"

ਮਹਿਤਾ ਜੀ ਨੇ ਭਾਈ ਜੈਰਾਮ ਨੂੰ ਕਿਹਾ,–"ਪੁੱਤ ਜੈਰਾਮ! ਜਦ ਫੇਰ ਲੇਖਾ ਹੋਵੇ ਅਤੇ ਨਾਨਕ ਦਾ ਕੁਝ ਵਧੇ ਤਾਂ ਤੁਸਾਂ ਕਾਬੂ ਕਰ ਲੈਣਾ! ਨਾਨਕ ਦੇ ਭਾਣੇ ਤਾਂ ਲੱਖ ਭੀ ਕੱਖ ਦੇ ਬਰਾਬਰ ਹੈ । ਭਾਈ ਬਾਲੇ ਨੂੰ ਮੈਂ ਤੇ ਤੁਸੀਂ ਰਲ ਕੇ ਸਮਝਾਈਏ ਜੋ ਉਹ ਨਾਨਕ ਦਾ ਖਿਆਲ ਰੱਖੇ।"

## [ਭਾਈ ਬਾਲੇ ਨੂੰ ਸਮਝਾਉਣਾ]

ਇਹ ਸੁਣਕੇ ਭਾਈ ਜੈਰਾਮ ਨੇ 'ਬਹੁਤ ਹੱਛਾ ਜੀ !' ਕਿਹਾ ਫੇਰ ਭਾਈ ਜੈਰਾਮ ਨੇ ਆਪਣਾ ਆਦਮੀ ਭੇਜ ਕੇ ਭਾਈ ਬਾਲੇ ਨੂੰ ਸੱਦ

ਕੇ ਭਾਈ ਜੈਰਾਮ ਨੇ ਕਿਹਾ "ਭਾਈ ਬਾਲਾ ! ਤੁਸੀਂ ਨਾਨਕ ਜੀ ਦੇ ਪਰਮ ਮਿੱਤ੍ਰ ਹੋ ਅਤੇ ਅਸੀ ਤੁਹਾਨੂੰ ਉਨ੍ਹਾਂ ਦਾ ਰੂਪ ਕਰਕੇ ਹੀ ਸਮਝਦੇ ਹਾਂ । ਸੋ ਤੁਸੀਂ ਉਨ੍ਹਾਂ ਦਾ ਖਿਆਲ ਰੱਖਿਆ ਕਰੋ ਜੋ ਓਹ ਕਿਧਰੇ ਫਜ਼ੂਲ ਖਰਚੀ ਨਾ ਕਰਿਆ ਕਰਨ ।" ਮਹਿਤਾ ਜੀ ਨੇ ਭੀ ਇਹੋ ਜੇਹੀਆ ਗੱਲਾਂ ਆਖਕੇ ਕਿਹਾ,-"ਭਾਈ ਬਾਲਾ ! ਤੈਨੂੰ ਹੀ ਸਾਡੀ ਸ਼ਰਮ ਅਤੇ ਲਾਜ ਹੈ । ਨਾਨਕ ਜੇਕਰ ਬਹੁਤ ਸਾਰਾ ਧਨ ਜਮਾ ਕਰੇ, ਤਾਂ ਅਸੀਂ ਤੇਰਾ ਨਾਲ ਰਹਿਣਾ ਸਫਲ ਸਮਝੀਏ।"

## [ਭਾਈ ਬਾਲੇ ਨੂੰ ਗੁੱਸਾ ਆਇਆ]

ਭਾਈ ਬਾਲੇ ਨੂੰ ਭਾਈ ਜੈਰਾਮ ਦਾ ਕਹਿਣਾ ਤਾਂ ਬੁਰਾ ਨਹੀਂ ਲੱਗਾ ਸੀ, ਪਰ ਮਹਿਤਾ ਜੀ ਦਾ ਕਹਿਣਾ ਬਹੁਤ ਬੁਰਾ ਲੱਗਾ । ਭਾਈ ਬਾਲੇ ਨੂੰ ਗੁੱਸਾ ਆਯਾ ਤੇ ਉਸਨੇ ਕਿਹਾ,-"ਮਹਿਤਾ ਜੀ ! ਜੇਕ੍ਰ ਤੁਹਾਡੇ ਮਨ ਵਿੱਚ ਇਹ ਖਿਆਲ ਹੋਵੇ ਕਿ ਬਾਲਾ ਗੁਰੂ ਨਾਨਕ ਜੀ ਨਾਲ ਰਹਿੰਦਾ ਹੈ ਇਸ ਲਈ ਕੁਝ ਫਜ਼ੂਲ ਖਰਚ ਕਰਦਾ ਹੋਣਾ ਹੈ ਸੋ ਉਸ ਦੀ ਬਾਬਤ ਇਹ ਗੱਲ ਹੈ ਕਿ ਮੇਰੇ ਭਾਣੇ ਤਾ ਘਿਓ ਭੀ ਬੁਰੀ ਵਸਤੂ ਹੈ ! ਮੈਨੂੰ ਤਾਂ ਇਹ ਭੁੱਖ ਹੈ ਕਿ ਗੁਰੂ ਨਾਨਕ ਜੋ ਕਰੇ, ਮੈਂ ਅੱਗੋਂ ਉਜਰ ਨਾ ਕਰਾਂ । ਜੇਕਰ ਤੁਹਾਨੂੰ ਪੀੜ ਹੈ, ਤਾਂ ਤੁਸੀਂ ਆਪ ਏਥੇ ਆਕੇ ਰਹੋ ਅਤੇ ਜੋ ਕੁਝ ਹੱਥ ਆਵੇ ਲੈਂਦੇ ਜਾਓ। ਮੇਰੇ ਪਾਸੋਂ ਇਹ ਨਹੀਂ ਹੋ ਸਕਦਾ ਕਿ ਮੈਂ ਗੁਰੂ ਨਾਨਕ ਜੀ ਨੂੰ ਕੁਝ ਆਖਾਂ ।"

ਇਹ ਸੁਣ ਕੇ ਭਾਈ ਜੈਰਾਮ ਨੇ ਕਿਹਾ,-"ਮਹਿਤਾ ਜੀ! ਭਾਈ ਬਾਲਾ ਸੱਚ ਆਖਦਾ ਹੈ । ਸਾਨੂੰ ਤਾਂ ਨਾਨਕ ਕੋਈ ਪਰਮੇਸ਼ਰ ਦਾ ਰੂਪ ਨਜ਼ਰ ਆਉਂਦਾ ਹੈ । ਸੋ ਹੁਣ ਤੁਸੀਂ ਘਰ ਨੂੰ ਜਾਓ । ਗੁਰੂ ਨਾਨਕ ਜੀ ਦੀ ਕੁੜਮਾਈ ਹੋਵੇਗੀ, ਤਾਂ ਅਸੀਂ ਤੁਹਾਨੂੰ ਛੇਤੀ ਸੱਦ ਲਵਾਂਗੇ । ਜਦ ਨਾਨਕ ਜੀ ਦਾ ਵਿਆਹ ਹੋ ਗਿਆ ਅਤੇ ਕੁਟੰਬ ਕਬੀਲੇ ਨਾਲ ਮੋਹ ਪੈ ਗਿਆ, ਤਾਂ ਆਪੇ ਧਨ ਜੋੜਨਗੇ।"

ਮਹਿਤਾ ਜੀ ਸਭਨਾਂ ਨੂੰ ਮਿਲ ਗਿਲ ਕੇ ਤਲਵੰਡੀ ਤੁਰ ਪਏ । ਜਦ ਘਰ ਆਏ ਤਾਂ ਘਰ ਵਾਲੀ ਨੇ ਆਪਣੀ ਸੰਤਾਨ ਦੀ ਸੁੱਖ ਸਾਂਦ ਪੁੱਛੀ । ਮਹਿਤਾ ਜੀ ਨੇ ਕਿਹਾ,–''ਭਲੀਏ ਲੋਕੇ! ਕੀ ਦੱਸਾਂ ? ਨਾਨਕ ਦੀ ਤਾਂ ਉਹੋ ਚਾਲ ਹੈ ਜੋ ਇੱਥੇ ਸੀ । ਉਹ ਤਾਂ ਆਪਣੀ ਚਾਲੋਂ ਹਟਦਾ ਨਹੀਂ । ਹੱਟੀ ਉੱਤੇ ਫਕੀਰਾਂ ਮੰਗਤਿਆਂ ਦੀ ਭੀੜ ਹਰ ਵੇਲੇ ਲੱਗੀ ਰਹਿੰਦੀ। ਜੋ ਕੁਝ ਕੋਈ ਆ ਕੇ ਮੰਗਦਾ ਹੈ, ਉਹੋ ਕੁਝ ਉਸ ਨੂੰ ਚੁੱਕਕੇ ਦੇਂਦਾ ਹੈ ।'' ਘਰ ਵਾਲੀ ਇਹ ਗੱਲ ਸੁਣਕੇ ਚੁੱਪ ਹੋ ਰਹੀ ॥

# ਪ੍ਰਕਰਣ ਦਸਵਾਂ

## [ਗੁਰੂ ਨਾਨਕ ਜੀ ਦੀ ਚੁਗਲੀ]

ਜਦ ਗੁਰੂ ਨਾਨਕ ਜੀ ਨੂੰ ਮੋਦੀ ਖਾਨੇ ਦਾ ਕੰਮ ਕਰਦਿਆਂ ਇੱਕ ਮਹੀਨਾ ਗੁਜ਼ਰ ਗਿਆ, ਤਾਂ ਇੱਕ ਭਲੇ ਆਦਮੀ ਨੇ ਭਾਈ ਜੈਰਾਮ ਪਾਸ ਗੁਰੂ ਨਾਨਕ ਜੀ ਦੀ ਜਾਕੇ ਚੁਗਲੀ ਕੀਤੀ। ਉਸਨੇ ਕਿਹਾ,–''ਸੁਣ ਭਾਈ ਜੈਰਾਮ ! ਤੇਰਾ ਸਾਲਾ ਨਾਨਕ ਮੋਦੀ, ਫਕੀਰਾਂ ਫੁਕਰਿਆਂ ਨੂੰ ਲੁਟਾਈ ਜਾਂਦਾ ਹੈ, ਸੋ ਤੂੰ ਉਸਨੂੰ ਸਮਝਾਉਂਦਾ ਕਿਉਂ ਨਹੀਂ ? ਕੀ ਤੂੰ ਨਹੀਂ ਜਾਣਦਾ ਜੋ ਪਠਾਣਾਂ ਦੀ ਆਦਤ ਕਿਸ ਪ੍ਰਕਾਰ ਦੀ ਹੈ ? ਜੋ ਕੁਝ ਘਟੇਗਾ, ਉਹ ਸਾਰਾ ਤੇਰੇ ਪਾਸੋਂ ਵਸੂਲ ਕੀਤਾ ਜਾਵੇਗਾ ।''

## [ਭਾਈ ਜੈਰਾਮ ਦਾ ਭਰਮਣਾ]

ਭਾਈ ਜੈਰਾਮ ਇਹ ਗੱਲ ਸੁਣਕੇ ਬਹੁਤ ਚਿੰਤਾਵਾਨ ਹੋਯਾ ਅਤੇ ਉਸੇ ਤਰ੍ਹਾਂ ਸਿੱਧਾ ਘਰ ਨੂੰ ਆਯਾ । ਆਉਂਦੇ ਨੂੰ ਬੀਬੀ ਨਾਨਕੀ ਜੀ ਨੇ ਦੇਖਿਆ ਅਤੇ ਦਿਲ ਵਿਚ ਕਿਹਾ,–''ਹੇ ਪਰਮੇਸ਼ਰ ! ਅੱਜ ਕੀ ਗੱਲ ਹੈ ਜੋ ਮੇਰੇ ਪਤੀ ਜੀ ਇੰਨੇ ਚਿੰਤਾਤੁਰ ਨਜ਼ਰ ਆਉਂਦੇ ਹਨ ?'' ਭਾਈ ਜੈਰਾਮ ਹੁਰੀਂ ਘਰ ਆਕੇ ਬੈਠ ਗਏ ਅਤੇ ਇਕਾਂਤ ਦੇਖਕੇ ਬੀਬੀ ਨਾਨਕੀ ਜੀ ਨੂੰ ਪਾਸ ਸੱਦ ਕੇ ਬਿਠਾਯਾ ਅਤੇ ਕਹਿਣ ਲੱਗੇ,–''ਸੁਣ ਭਾਗਵਾਨੇ! ਅੱਜ ਇੱਕ ਆਦਮੀ ਨੇ ਮੈਨੂੰ ਉਲਾਂਭਾ ਦਿੱਤਾ ਹੈ ਜੋ ਤੇਰਾ ਸਾਲਾ ਬਹੁਤ ਸਾਰਾ ਰੁਪਯਾ ਲੁਟਾਈ ਜਾਂਦਾ ਹੈ, ਤੂੰ ਉਸਨੂੰ ਸਮਝਾਉਂਦੇ ਕਿਉਂ ਨਹਿ? ਸੋ ਤੂੰ ਹੁਣ ਮੈਨੂੰ ਸਲਾਹ ਦੱਸ ਜੋ ਮੈਂ ਕੀ ਕਰਾਂ?''

ਬੀਬੀ ਨਾਨਕੀ ਜੀ ਨੇ ਪਤੀ ਪਾਸੋਂ ਉਪਰੋਕਤ ਗੱਲ ਬਾਤ ਸੁਣਕੇ ਕਿਹਾ,-''ਜੀ ! ਜੋ ਤੁਹਾਡੇ ਮਨ ਵਿੱਚ ਆਵੇ, ਸੋ ਕਰੋ । ਮੈਂ ਇਸ ਵਿੱਚ ਕੀ ਕਰਾਂ? ਮੈਂ ਤਾਂ ਤੁਹਾਡੇ ਹੁਕਮ ਅਨੁਸਾਰ ਤੁਰਨਾ ਹੈ । ਜਿਸ ਤਰ੍ਹਾਂ ਤੁਸੀਂ ਹੁਕਮ ਕਰੋਗੇ, ਉਸੇ ਤਰ੍ਹਾਂ ਮੈਂ ਕਰਾਂਗੀ । ਹਾਂ, ਏਨੀ ਗੱਲ ਹੈ ਜੋ ਤੁਹਾਨੂੰ ਮੇਰੇ ਭਰਾ ਉੱਤੇ ਪ੍ਰਤੀਤ ਨਹੀਂ ਆਈ । ਤੁਸੀਂ ਸਮਝੋਗੇ ਕਿ ਮੈਂ ਆਪਣੇ ਭਰਾ ਦਾ ਪੱਖ ਕਰਦੀ ਹਾਂ, ਪਰ ਐਸਾ ਨਹੀਂ ਹੈ । ਮੈਂ ਜਿੱਥੋਂ ਤਕ ਜਾਣਦੀ ਹਾਂ, ਉਹ ਇਹ ਹੈ ਕਿ ਸੰਸਾਰ ਵਿੱਚ ਜਿੰਨੀ ਕੁਝ ਮਾਯਾ ਹੈ, ਉਹ ਸਾਰੀ ਦਾ ਮੇਰਾ ਭਰਾ ਮਾਲਿਕ ਹੈ । ਸਾਰੀ ਮਾਯਾ ਉਸਦੇ ਹੱਥਾਂ ਵਿੱਚੋਂ ਪਈ ਨਿਕਲਦੀ ਹੈ । ਉਸਦੇ ਹੁਕਮ ਵਿੱਚ ਸਾਰੇ ਸੰਸਾਰ ਦੀ ਕੁਦਰਤ ਕੰਮ ਕਰਦੀ ਹੈ । ਪਰ ਤੁਹਾਡੇ ਮਨ ਵਿੱਚ ਜੋ ਭਰਮ ਉਪਜਿਆ ਹੈ, ਉਸਨੂੰ ਜ਼ਰੂਰ ਨਿਵਿਰਿਤ ਕਰੋ । ਤੁਸੀਂ ਇੱਕ ਵਾਰੀ ਹੁਣ ਜ਼ਰੂਰ ਹਿਸਾਬ ਕਰਾਓ । ਭਾਵੇਂ ਘਟੇ ਭਾਵੇਂ ਵਧੇ । ਫੇਰ ਕਿਸੇ ਕਹੇ ਸੁਣੇ ਨਾ ਭਰਮਣਾ ।''

ਇਸ ਪਰ ਭਾਈ ਜੈਰਾਮ ਨੇ ਕਿਹਾ,-''ਨਹੀਂ ਭਾਗਵਾਨੇ! ਮੈਂ ਹੁਣ ਹਿਸਾਬ ਨਹੀਂ ਕਰਦਾ । ਜੇਕਰ ਤੈਨੂੰ ਨਿਸਚਾ ਹੈ, ਤਾਂ ਮੈਂ ਕੀ ਕਹਿਣਾ ਹੈ ?''

ਇਹ ਸੁਣ ਕੇ ਬੀਬੀ ਨਾਨਕੀ ਜੀ ਨੇ ਕਿਹਾ,-''ਜੀ ! ਹੁਣ ਗਈ ਬੀਤੀ ਗੱਲ ਨਾ ਕਰੋ । ਮੈਂ ਭਰਾ ਜੀ ਨੂੰ ਹੁਣੇ ਸੱਦ ਲੈਂਦੀ ਹਾਂ ਅਤੇ ਸਾਰੀ ਗੱਲ ਦਾ ਨਿਰਣਾ ਕਰ ਲੈਂਦੀ ਹਾਂ ।''

## [ਗੁਰੂ ਨਾਨਕ ਜੀ ਨੂੰ ਬੁਲਾਵਾ]

ਬੀਬੀ ਨਾਨਕੀ ਜੀ ਨੇ ਤੁਲਸਾਂ ਦਾਸੀ ਨੂੰ ਸਦ ਕੇ ਕਿਹਾ,- ''ਤੁਲਸਾਂ! ਹੱਟੀ ਉੱਤੇ ਜਾਕੇ ਮੇਰੇ ਭਰਾ ਜੀ ਨੂੰ ਸੱਦ ਲਿਆ ਆਖੀਂ ਜੋ ਤੁਹਾਡੀ ਭੈਣ ਕਹਿੰਦੀ ਹੈ ਕਿ ਬਹੁਤ ਸਾਰੇ ਦਿਨ ਹੋ ਗਏ ਹਨ, ਮੈਨੂੰ ਦਰਸ਼ਨ ਦੇ ਜਾਓ!''

ਤੁਲਸਾਂ ਦਾਸੀ ਹੱਟੀ ਉੱਤੇ ਗਈ । ਗੁਰੂ ਨਾਨਕ ਨੇ ਦੇਖਦਿਆਂ ਸਾਰ ਪੁੱਛਿਆ,- ''ਕਿਉਂ ਭੈਣ ਤੁਲਸਾਂ ! ਤੂੰ ਕਿਸ ਤਰ੍ਹਾਂ ਆਈ ਹੈਂ?''

ਤੁਲਸਾਂ ਨੇ ਕਿਹਾ,-''ਜੀ ! ਤੁਹਾਨੂੰ ਭੈਣ ਜੀ ਨੇ ਸੱਦਿਆ ਹੈ ਕਿ ਦਰਸ਼ਨ ਦੇ ਜਾਓ । ਬਹੁਤ ਦਿਨ ਹੋ ਗਏ ਹਨ; ਦਰਸ਼ਨ ਨਹੀਂ ਹੋਯਾ । ਏਸ ਵਾਸਤੇ ਮੈਂ ਆਈ ਹਾਂ ।'' ਇਹ ਆਖਕੇ ਉਹ ਚਲੀ ਗਈ ।

ਗੁਰੂ ਨਾਨਕ ਜੀ ਨੇ ਭਾਈ ਬਾਲੇ ਨੂੰ ਪੁੱਛਿਆ-''ਕਿਉਂ ਬਾਲਾ ! ਮੈਨੂੰ ਭੈਣ ਜੀ ਨੇ ਕਿਉਂ ਸੱਦਿਆ ਹੋਵੇਗਾ ?''

ਭਾਈ ਬਾਲੇ ਨੇ ਕਿਹਾ,-''ਜੀ ! ਕਿਸੇ ਕਾਰਣ ਸਿਰ ਹੀ ਸੱਦਿਆ ਹੋਵੇਗਾ?''

ਗੁਰੂ ਨਾਨਕ ਜੀ ਨੇ ਕਿਹਾ,-''ਸੁਣ ਭਾਈ ਬਾਲਾ ! ਮੇਰਾ ਮਨ ਕਹਿੰਦਾ ਹੈ ਕਿ ਅੱਜ ਮੇਰੀ ਬਾਬਤ ਕਿਸੇ ਨੇ ਚੁਗ਼ਲੀ ਕੀਤੀ ਹੈ।''

ਭਾਈ ਬਾਲੇ ਨੇ ਕਿਹਾ,-''ਮਹਾਰਾਜ਼ ! ਤੁਹਾਡੇ ਉੱਤੇ ਕਿਸੇ ਨੇ ਕੀ ਚੁਗ਼ਲੀ ਕਰਨੀ ਹੈ ?''

ਗੁਰੂ ਨਾਨਕ ਜੀ ਨੇ ਕਿਹਾ,-''ਹੱਛਾ ਭਾਈ ਬਾਲਾ ! ਅੰਦਰੋਂ ਪਤਾਸਿਆਂ ਵਾਲਾ ਭਾਂਡਾ ਚੁੱਕ ਲਿਆ ।''

## [ਗੁਰੂ ਨਾਨਕ ਜੀ ਦਾ ਭੈਣ ਨੂੰ ਮਿਲਣਾ]

ਭਾਈ ਬਾਲਾ ਅੰਦਰ ਜਾਕੇ ਝੱਟ ਪਤਾਸਿਆਂ ਵਾਲਾ ਭਾਂਡਾ ਕੱਢ ਲਿਆਯਾ। ਗੁਰੂ ਨਾਨਕ ਜੀ ਨੇ ਝੋਲੀ ਅੱਡਕੇ, ਜਿੰਨੇ ਪਤਾਸੇ ਭਾਂਡੇ ਵਿੱਚ ਸੀਗੇ, ਸਾਰੇ ਪਵਾ ਲਏ । ਕੋਈ ਢਾਈਕੁ ਸੇਰ ਪਤਾਸੇ ਹੋਣਗੇ । ਉਥੋਂ ਤੁਰਕੇ ਭੈਣ ਦੇ ਘਰ ਆਏ । ਤੁਲਸਾਂ ਦਾਸੀ ਨੇ ਖਬਰ ਦੀਤੀ ਕਿ ਭਰਾ ਜੀ ਆ ਗਏ ਹਨ। ਬੀਬੀ ਨਾਨਕੀ ਜੀ ਝੱਟ ਉਠ ਖੜੀ ਹੋਈ ਅਤੇ ਅੱਗੇ ਜਾਕੇ ਕਿਹਾ,-''ਆਓ ਭਰਾ ਜੀ ! ਜੀ ਆਯਾਂ ਨੂੰ !'' ਗੁਰੂ ਨਾਨਕ ਜੀ ਨੇ ਭੈਣ ਦੇ ਪੈਰਾਂ ਉੱਤੇ ਮੱਥਾ ਟੇਕਿਆ ਅਤੇ ਪੀੜ੍ਹੀ ਉੱਤੇ ਬੈਠ ਗਏ ।

ਉਪ੍ਰੰਤ ਗੁਰੂ ਨਾਨਕ ਜੀ ਨੇ ਬੀਬੀ ਨਾਨਕੀ ਜੀ ਪ੍ਰਤੀ ਇਸ ਤਰ੍ਹਾਂ ਸਵਾਲ ਕੀਤਾ,-''ਭੈਣ ਜੀ ! ਮੈਨੂੰ ਕਿਉਂ ਸੱਦਿਆ ਜੇ ?''

ਬੀਬੀ ਨਾਨਕੀ ਜੀ–''ਭਰਾ ਜੀ ! ਬਹੁਤ ਦਿਨਾਂ ਤੋਂ ਤੁਹਾਡੇ ਦਰਸ਼ਨ ਨਹੀਂ ਹੋਏ ਸਨ, ਇਸ ਲਈ ਦਰਸ਼ਨ ਦੇ ਜਾਣ ਵਾਸਤੇ ਮੈਂ ਆਪਨੂੰ ਸੱਦਿਆ ਸੀ ।''

ਗੁਰੂ ਨਾਨਕ ਜੀ–''ਤੁਹਾਡੇ ਇਸ ਸੱਦੇ ਵਿੱਚ ਮੈਨੂੰ ਭਰਮ ਪੈਂਦਾ ਹੈ, ਤੁਸੀਂ ਜਿਉਂ ਦੀ ਤਿਉਂ ਗੱਲ ਦੱਸੋ ?''

ਬੀਬੀ ਨਾਨਕੀ–''ਭਰਾ ਜੀ ! ਤੁਹਾਨੂੰ ਸਭ ਕੁਝ ਮਾਲੂਮ ਹੁੰਦਾ ਹੈ।''

ਗੁਰੂ ਨਾਨਕ ਜੀ–''ਮੇਰਾ ਮਨ ਕਹਿੰਦਾ ਹੈ ਕਿ ਅੱਜ ਮੇਰੇ ਉੱਤੇ ਕਿਸੇ ਚੁਗਲੀ ਕੀਤੀ ਹੈ । ਇਸ ਲਈ ਮੇਰਾ ਹੁਣ ਇਹ ਕਹਿਣਾ ਹੈ ਕਿ ਮੇਰਾ ਹਿਸਾਬ ਲੈ ਲਿਆ ਜਾਵੇ ।''

ਬੀਬੀ ਨਾਨਕੀ ਜੀ ਨੇ ਰਤਾ ਦਿਲਾਸਾ ਦਿੱਤਾ ਅਤੇ ਕਿਹਾ,–''ਕੋਈ ਗੱਲ ਨਹੀਂ । ਐਵੇਂ ਲੋਕੀ ਝਖਾਂ ਮਾਰਦੇ ਹਨ।'' ਪਰ ਗੁਰੂ ਨਾਨਕ ਜੀ ਨੇ ਕਿਹਾ,–''ਭੈਣ ਜੀ ! ਇਹ ਗੱਲ ਹਿਸਾਬ ਦੀ ਹੈ, ਸ਼ਰਮ ਅਤੇ ਲਿਹਾਜ ਦਾ ਇਸ ਵਿੱਚ ਕੋਈ ਕੰਮ ਨਹੀਂ ।'' ਇਹ ਸੁਣਕੇ ਬੀਬੀ ਨਾਨਕੀ ਜੀ ਨੇ ਕਿਹਾ,–''ਬਹੁਤ ਭਲਾ ਜੀ!''

ਭੈਣ ਨੂੰ ਮਿਲ ਗਿਲਕੇ ਅਤੇ ਸਮਝਾਕੇ ਗੁਰੂ ਨਾਨਕ ਜੀ ਹੱਟੀ ਉੱਪਰ ਚੱਲੇ ਗਏ । ਰਾਤੀਂ ਭਾਈ ਜੈਰਾਮ ਜਦ ਘਰ ਆਯਾ, ਤਾਂ ਬੀਬੀ ਨਾਨਕੀ ਜੀ ਨੇ ਉਸਨੂੰ ਸਾਰੀ ਗੱਲ ਬਾਤ ਸੁਣਾਈ । ਉਪ੍ਰੰਤ ਕਿਹਾ,–''ਤੁਸੀਂ ! ਕੱਲ ਜਾਕੇ ਹਿਸਾਬ ਕਰਾਓ ।''

ਦੂਜੇ ਦਿਨ ਭਾਈ ਜੈਰਾਮ ਨੇ ਨਵਾਬ ਪਾਸ ਅਰਜ ਕੀਤੀ ਕਿ ਮੋਦੀ ਪਾਸੋਂ ਹਿਸਾਬ ਲਿਆ ਜਾਵੇ । ਨਵਾਬ ਨੇ ਮਨਜ਼ੂਰ ਕੀਤਾ ਅਤੇ ਹਿਸਾਬੀ ਆਦਮੀ ਲਾਏ ਗਏ ।

## [ਮੋਦੀ ਖਾਨੇ ਦਾ ਹਿਸਾਬ]

ਸੰਮਤ ੧੫੪੭ ਬਿਕ੍ਰਮੀ, ਫੱਗਣ ਸੁਦੀ ਪੰਚਮੀ ਵਾਲੇ ਦਿਨ ਨਵਾਬ ਦੌਲਤ ਖਾਨ ਨੇ ਗੁਰੂ ਨਾਨਕ ਜੀ ਪਾਸੋਂ ਤਿੰਨ ਮਹੀਨਿਆਂ ਦਾ ਹਿਸਾਬ

ਲਿਆ। ਖਾ ਪੀ ਅਤੇ ਦੇ ਦਿਵਾਕੇ ੧੩੪) ਰੁਪਯੇ ਗੁਰੂ ਨਾਨਕ ਜੀ ਦੇ ਨਵਾਬ ਵੱਲ ਨਿਕਲੇ । ਗੁਰੂ ਨਾਨਕ ਜੀ ਨੇ ਕਿਹਾ,–''ਲਓ ਜੀਜਾ ਜੀ! ਹੁਣ ਅਸੀਂ ਤੁਹਾਡੇ ਅੱਗੇ ਸੁਰਖਰੂ ਹੋਏ ! ਸਾਡੀ ਹੁਣ ਸਤਕਰਤਾਰ ਜੇ! ਇਹ ਮੋਦੀ ਖਾਨਾ ਕਿਸੇ ਹੋਰ ਨੂੰ ਸੌਂਪੋ ।''

## [ਜੈਰਾਮ ਨੇ ਮਾਫ਼ੀ ਮੰਗੀ]

ਭਾਈ ਜੈਰਾਮ ਗੁਰੂ ਨਾਨਕ ਜੀ ਦੀ ਇਹ ਗੱਲ ਸੁਣਕੇ ਬਹੁਤ ਡਰਿਆ ਅਤੇ ਉਸਨੇ ਝੱਟ ਗੁਰੂ ਨਾਨਕ ਜੀ ਦੇ ਪੈਰਾਂ ਉੱਤੇ ਸਿਰ ਰੱਖ ਦਿੱਤਾ । ਆਖਣ ਲੱਗਾ,–''ਮੈਂ ਭੁੱਲਾ ਹਾਂ ਜੀ! ਮੈਨੂੰ ਖਿਮਾ ਕਰੋ !''

ਗੁਰੂ ਨਾਨਕ ਜੀ ਨੇ ਕਿਹਾ,–''ਜੀਜਾ ਜੀ ! ਹੁਣ ਤਾਂ ਲੇਖ ਪੂਰਾ ਹੋ ਚੁਕਾ ਹੈ, ਅਤੇ ਫੇਰ ਕਿਧਰੇ ਘਟ ਵਧ ਜਾਵੇ, ਇਸ ਲਈ ਇਸ ਜੰਜਾਲ ਵਿਚ ਤੁਸੀਂ ਕਾਸਨੂੰ ਪੈਂਦੇ ਹੋ ?''

ਇਸ ਪਰ ਭਾਈ ਜੈਰਾਮ ਨੇ ਕਿਹਾ,–''ਭਾਈ ਨਾਨਕ ਜੀ! ਮੈਂ ਪਹਿਲੇ ਤੁਹਾਡੀ ਮਹਿਮਾ ਕੁਝ ਜਾਣਦਾ ਸਾਂ ਅਤੇ ਕੁਝ ਨਹੀਂ ਸੀ ਜਾਣਦਾ। ਪਰ ਹੁਣ ਮੈਨੂੰ ਦੋਹਾਂ ਪਾਸਿਆਂ ਤੋਂ ਪ੍ਰਤੀਤ ਆਈ ਹੈ । ਇਸ ਲਈ ਹੁਣ ਤੁਸੀਂ ਮੇਰਾ ਗੁਨਾਹ ਬਖਸ਼ੋ, ਮੈਂ ਭੁੱਲਾ ਹਾਂ । ਮੈਂ ਤੁਹਾਡੀ ਭੈਣ ਦੇ ਕਹੇ ਉੱਤੇ ਇਤਬਾਰ ਨਹੀਂ ਕੀਤਾ, ਇਹ ਮੇਰੀ ਕੇਡੀ ਭਾਰੀ ਖੁਨਾਮੀ ਹੈ !'' ਇੰਨਾ ਆਖਦਾ ਹੋਯਾ ਉਹ ਫੇਰ ਪੈਰਾਂ ਤੇ ਡਿੱਗ ਪਿਆ ਅਤੇ ਬੇਨਤੀ ਕਰਕੇ ਭਾਈ ਬਾਲੇ ਸਮੇਤ ਗੁਰੂ ਨਾਨਕ ਜੀ ਨੂੰ ਘਰ ਲੈ ਗਿਆ ।

## [ਬੀਬੀ ਨਾਨਕੀ ਦਾ ਮੋਹ]

ਘਰ ਜਾਕੇ ਭਾਈ ਜੈਰਾਮ ਨੇ ਆਪਣੀ ਪਤਨੀ ਨੂੰ ਸਾਰੀ ਗੱਲ ਬਾਤ ਸੁਣਾਈ ਅਤੇ ਕਿਹਾ,–''ਤੇਰੇ ਭਰਾ ਹੁਰੀ ਮੋਦੀ ਖਾਨਾ ਛੱਡ ਦੇਣਾ ਚਾਹੁੰਦੇ ਹਨ। ਕਹਿੰਦੇ ਹਨ ਕਿ ਅਸੀਂ ਹੁਣ ਬਾਹਰ ਜਾਂਦੇ ਹਾਂ !'' ਇਹ ਸੁਣਦਿਆਂ ਹੀ ਬੀਬੀ ਨਾਨਕੀ ਜੀ ਰੋਣ ਲੱਗ ਪਈ ਅਤੇ ਆਖਣ

ਲੱਗੀ,-''ਭਰਾ ਜੀ ! ਪਹਿਲਾਂ ਮੈਨੂੰ ਮਾਰ ਦਿਓ ਅਤੇ ਫੇਰ ਕਿਧਰੇ ਜਾਓ ।''

ਗੁਰੂ ਨਾਨਕ ਜੀ ਨੇ ਕਿਹਾ,-''ਭੈਣ ਜੀ ! ਪੈਸੇ ਦਾ ਮਾਮਲਾ ਹੈ, ਕਲ੍ਹ ਨੂੰ ਜੇਕਰ ਕੁਝ ਘੱਟ ਜਾਵੇਗਾ, ਤਾਂ ਤੁਹਾਨੂੰ ਨਮੋਸ਼ੀ ਆਵੇਗੀ । ਇਸ ਲਈ ਜਿਸ ਕੰਮ ਵਿੱਚ ਤੁਹਾਡੀ ਬੁਰਾਈ ਹੋਵੇ, ਉਸ ਵਿੱਚ ਤੁਸੀਂ ਕਿਉਂ ਪੈਂਦੇ ਹੋ ?''

ਇਸ ਪਰ ਬੀਬੀ ਨਾਨਕੀ ਨੇ ਕਿਹਾ,-''ਭਰਾ ਜੀ ਤੁਸੀਂ ਕੁਝ ਫਿਕਰ ਨਾ ਕਰੋ । ਜੇ ਕੁਝ ਘਟ ਜਾਵੇਗਾ, ਤਾਂ ਉਸਦਾ ਜਵਾਬ ਮੈਂ ਦਿਆਂਗੀ ।''

ਪਰ ਜਦ ਬਹੁਤ ਕਹਿਣ ਸੁਣਨ ਪਰ ਭੀ ਗੁਰੂ ਨਾਨਕ ਜੀ ਰਹਿਣ ਲਈ ਤ੍ਰਯਾਰ ਨਾ ਹੋਏ, ਤਾਂ ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਨੇ ਭਾਈ ਬਾਲੇ ਨੂੰ ਕਿਹਾ,-''ਭਾਈ ਬਾਲਾ ਜੀ ਸਾਡੀ ਵੱਲੋਂ ਤੁਸੀਂ ਭਾਈ ਨਾਨਕ ਜੀ ਨੂੰ ਆਖੋ!''

## [ਭਾਈ ਬਾਲੇ ਦੀ ਬੇਨਤੀ]

ਭਾਈ ਬਾਲੇ ਨੇ ਗੁਰੂ ਨਾਨਕ ਜੀ ਨੂੰ ਕਿਹਾ,-''ਮਹਾਰਾਜ! ਤੁਸੀਂ ਜਾਣੀ ਜਾਣ ਹੋ । ਤੁਹਾਡਾ ਅੱਗੇ ਭੈਣ ਅਤੇ ਭਣਵਈਆ ਬੇਨਤੀ ਕਰਦੇ ਹਨ, ਇਸ ਲਈ ਹੁਣ ਮਿਹਰ ਕਰੋ !''

## [ਬਾਈ ਬਾਲੇ ਦਾ ਕਹਿਣਾ]

ਗੁਰੂ ਨਾਨਕ ਜੀ ਨੇ ਕਿਹਾ,-''ਹੱਛਾ ਭਾਈ ਬਾਲਾ ਜੀ! ਤੁਹਾਡਾ ਕਹਿਣਾ ਵੀ ਮੇਰੇ ਪਾਸੋਂ ਨਹੀਂ ਮੋੜਿਆ ਜਾਂਦਾ !''

ਇਹ ਸੁਣ ਕੇ ਭਾਈ ਬਾਲੇ ਨੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ। ਬੀਬੀ ਨਾਨਕੀ ਜੀ ਅਤੇ ਭਾਈ ਜੈਰਾਮ ਨੇ ਭਾਈ ਬਾਲੇ ਦਾ ਬਹੁਤ ਬਹੁਤ ਉਪਕਾਰ ਮੰਨਿਆਂ ਅਤੇ ਕਿਹਾ,-''ਭਾਈ ਬਾਲਾ ਜੀ ! ਅੱਜ ਤੁਸੀਂ ਨਵੇਂ ਸਿਰੇ ਸਾਨੂੰ ਭਾਈ ਨਾਨਕ ਦਿੱਤਾ ਹੈ !''

## [ਗੁਰੂ ਨਾਨਕ ਜੀ ਫੇਰ ਮੋਦੀ ਖਾਨੇ ਦੀ ਕਾਰ ਕਰਨ ਲੱਗੇ]

ਗੁਰੂ ਨਾਨਕ ਜੀ ਫੇਰ ਮੋਦੀ ਖਾਨੇ ਦੀ ਕਾਰ ਕਰਨ ਲੱਗੇ। ੧੩੪) ਰੁਪਏ ਗੁਰੂ ਨਾਨਕ ਜੀ ਨੂੰ ਆਪਣੇ ਨਫੇ ਦੇ ਮਿਲੇ ਅਤੇ ੧੭੦੦) ਰੁਪੱਯਾ ਹੋਰ ਪੇਸ਼ਗੀ ਮਿਲਿਆ । ਗੁਰੂ ਨਾਨਕ ਜੀ ਰੁਪਯਾ ਲੈਕੇ ਦੁਕਾਨ ਉਤੇ ਆ ਬੈਠੇ । ਨੱਗਰ ਦੇ ਜਿੰਨੇ ਲੋਕ ਸਨ, ਸਾਰੇ ਗੁਰੂ ਨਾਨਕ ਜੀ ਨੂੰ ਮੁਬਾਰਕਾਂ ਅਤੇ ਵਧਾਈਆਂ ਆ ਕੇ ਦੇਣ ਲੱਗੇ । ਹਿੰਦੂ ਮੁਸਲਮਾਨ ਦੋਵੇਂ ਖੁਸ਼ੀਆਂ ਮਨਾਉਣ ਲੱਗੇ । ਆਖਣ ਲੱਗੇ,-''ਅਸਾਂ ਸੁਣਿਆਂ ਸੀ ਜੇ ਗੁਰੂ ਨਾਨਕ ਜੀ ਨੇ ਮੋਦੀ ਖਾਨਾ ਛੱਡ ਦਿੱਤਾ ਹੈ, ਇਸ ਲਈ ਸਾਨੂੰ ਬਹੁਤ ਅਫਸੋਸ ਹੋਯਾ ਸੀ ।''

ਗੁਰੂ ਨਾਨਕ ਜੀ ਨੇ ਸਭਨਾਂ ਦਾ ਯਥਾ ਯੋਗ ਆਦਰ ਸਤਕਾਰ ਕੀਤਾ ਅਤੇ ਪਹਿਲੇ ਵਾਂਗੂ ਕਾਰ ਵਿਹਾਰ ਕਰਨ ਲੱਗੇ।

# ਪ੍ਰਕਰਣ ਯਾਰ੍ਵਾਂ

## [ਗੁਰੂ ਨਾਨਕ ਜੀ ਦੀ ਕੁੜਮਾਈ]

ਗੁਰੂ ਨਾਨਕ ਜੀ ਪਹਿਲੇ ਵਾਂਗ ਮੋਦੀ ਖਾਨੇ ਦਾ ਕਾਰ ਵਿਹਾਰ ਕਰਨ ਲੱਗੇ । ਹਿੰਦੂ ਮੁਸਲਮਾਨ ਜੋ ਕੋਈ ਆਕੇ ਗੁਰੂ ਨਾਨਕ ਜੀ ਪਾਸੋਂ ਮੰਗਦਾ, ਸਭਨਾਂ ਦੀ ਜਾਚਨਾ ਪੂਰੀ ਕਰਦੇ। ਇੱਕ ਦਿਨ ਮੂਲਚੰਦ ਨੇ ਭਾਈ ਜੈਰਾਮ ਦੇ ਘਰ ਸਗਨ ਭੇਜਿਆ। ਮੂਲਚੰਦ ਪੱਖੋ ਕੇ ਰੰਧਾਵਿਆਂ ਦਾ ਪਟਵਾਰੀ ਸੀ ਅਤੇ ਘਰ ਉਸਦੇ ਬਟਾਲੇ ਸਨ । ਸਗਾਈ ਲੈਕੇ ਬ੍ਰਾਹਮਣ ਭਾਈ ਜੈਰਾਮ ਦੇ ਘਰ ਆਯਾ ।।

## [ਬੀਬੀ ਨਾਨਕੀ ਜੀ ਨੂੰ ਵਧਾਇਆ]

ਸਗਨ ਪਹੁੰਚਣ ਪੁਰ ਬੀਬੀ ਨਾਨਕੀ ਜੀ ਬਹੁਤ ਪ੍ਰਸੰਨ ਹੋਈ ਅਤੇ ਜਿਧਰੋਂ ਕਿਧਰੋਂ ਵਧਾਈਆਂ ਮਿਲਨ ਲੱਗੀਆਂ । ਭਾਈ ਜੈਰਾਮ ਨੇ ਚਿੱਠੀ ਲਿਖੀ ਅਤੇ ਉੱਪਰ ਕੇਸਰ ਛਿੜਕ ਕੇ ਮਹਿਤਾ ਕਾਲੂ ਰਾਮ ਨੂੰ ਤਲਵੰਡੀ ਭੇਜ ਦਿੱਤੀ। ਉਸ ਵਿੱਚ ਸਾਰੇ ਪਰਿਵਾਰ ਨੂੰ ਵਧਾਈ ਲਿਖੀ ਅਤੇ ਆਖ ਭੇਜਿਆ ਕਿ,-''ਤੁਸੀਂ ਆਓ ਤਾਂ* ਚੌਕੜ ਖਰਚੀਏ !''

*ਚਾਰ ਕੌਡਾਂ, ਜਦ ਕੋਈ ਉੱਤਮ ਪੁਰਸ਼ ਆਪਣੀ ਨਿਰ ਅਭਿਮਾਨਤਾ ਪ੍ਰਗਟ ਕਰਦਾ ਹੋਯਾ ਉਦਾਰਤਾ ਨਾਲ ਧਨ ਖਰਚਣ ਦਾ ਜ਼ਿਕਰ ਕਰਦਾ ਹੈ, ਤਕ ਆਖਦਾ ਹੈ, ਚਾਰ ਕੌਡੀਆਂ

## [ਮਹਿਤਾ ਜੀ ਦੀ ਖੁਸ਼ੀ]

ਲਾਗੀ ਚਿੱਠੀ ਲੈਕੇ ਤਲਵੰਡੀ ਗਿਆ ਅਤੇ ਮਹਿਤਾ ਕਾਲੂ ਰਾਮ ਨੂੰ ਜਾ ਚਿੱਠੀ ਦਿੱਤੀ ਓਸ । ਮਹਿਤਾ ਜੀ ਆਪਣੇ ਲੜਕੇ ਦੀ ਕੁੜਮਾਈ ਦੀ ਗੱਲ ਸੁਣਕੇ ਪ੍ਰਸੰਨ ਹੋਏ ਅਤੇ ਉਸ ਲਾਗੀ ਦਾ ਮੂੰਹ ਆਪਣੀ ਹੱਥੀਂ ਖੰਡ ਨਾਲ ਭਰਿਆ । ਘਰ ਜਦ ਇਸਤ੍ਰੀ ਨੂੰ ਖਬਰ ਹੋਈ, ਤਾਂ ਉਹ ਭੀ ਬਹੁਤ ਪ੍ਰਸੰਨ ਹੋਈ । ਪਰਮੇਸ਼ਰ ਦਾ ਉਸਨੇ ਬਹੁਤ ਬਹੁਤ ਧੰਨਵਾਦ ਕੀਤਾ । ਜਿੰਨਾ ਪਰਵਾਰ ਬੇਦੀਆਂ ਦਾ ਸੀਗਾ, ਸਾਰਾ ਸੱਦਕੇ ਰਾਤ ਨੂੰ ਗਾਉਣ ਬਿਠਾਯਾ ਸਾਰੀਆਂ ਸ਼ਰੀਕਣੀਆਂ ਮਿਲਕੇ ਆਖਣ ਲੱਗੀਆਂ ਕਿ,–"ਨਾਨਕ ਸਾਡੇ ਪਰਵਾਰ ਵਿੱਚ ਕੋਈ ਭਲਾ ਜੀਉ ਪੈਦਾ ਹੋਯਾ ਹੈ। ਜਿਸਦੀ ਧਰਮ ਦੀ ਕੁੜਮਾਈ ਹੋਈ ਹੈ ਅਤੇ ਸਾਡੀ ਕੁਲ ਨੂੰ ਨਿਰਮਲ ਕੀਤਾ ਹੈਸੂ ।"

## [ਸਹੁਰਿਆਂ ਨੂੰ ਸੱਦਾ]

ਮਹਿਤਾ ਕਾਲੂ ਰਾਮ ਨੇ ਆਪਣੇ ਸਹੁਰੇ ਘਰ ਗੁਰੂ ਨਾਨਕ ਜੀ ਦੀ ਸਗਾਈ ਦੀ ਖਬਰ ਲਿਖ ਭੇਜੀ, ਅਖਾ ਭੇਜਿਆ ਜੋ ਤੁਸੀਂ ਆਓ, ਤਾਂ ਰਲਕੇ ਚੱਲਈਏ ਅਤੇ ਚੋਕੜ ਖਰਚੀਏ !

ਖਬਰ ਸੁਣਦਿਆਂ ਹੀ ਮਹਿਤਾ ਕਾਲੂ ਰਾਮ ਦਾ ਸਹੁਰਾ ਰਾਮ ਚੰਦ' ਸਾਲਾ ਕਿਸ਼ਨ ਚੰਦ ਅਤੇ ਸਸ ਭਿਰਾਈ,ਸਾਰੇ ਤਲਵੰਡੀ ਚਲ ਆਏ । ਆਪਸ ਵਿਚ ਮਿਲੇ ਗਿਲੇ ਅਤੇ ਬਹੁਤ ਖੁਸ਼ੀ ਹੋਈ । ਫਿਰ ਭਾਈ ਰਾਮਚੰਦ, ਕਿਸ਼ਨ ਚੰਦ, ਕਾਲੂ ਰਾਮ ਅਤੇ ਉਸ ਦਾ ਭਰਾ ਲਾਲੂ ਰਾਮ,ਬੇਬੇ ਭਿਰਾਈ ਤ੍ਰਿਪਤਾ, ਦੋ ਨੌਕਰ ਅਤੇ ਚਾਰ ਹੋਰ ਆਦਮੀ, ਸਾਰੇ ਬਾਰਾਂ ਜਣੇ ਸੁਲਤਾਨਪੁਰ ਨੂੰ ਤਿਆਰ ਹੋਏ।

ਮਹਿਤਾ ਕਾਲੂ ਰਾਮ ਜਾਣ ਤੋਂ ਪਹਿਲਾਂ ਰਾਇ ਬੁਲਾਰ ਨੂੰ ਜਾ ਕੇ ਮਿਲਿਆ। ਰਾਇ ਬੁਲਾਰ ਨੇ ਪੁਛਿਆ,–"ਕਿਉਂ ਮਹਿਤਾ ਜੀ । ਕਿਸ ਤਰ੍ਹਾਂ ਆਉਣਾ ਹੋਯਾ?"

ਮਹਿਤਾ ਜੀ ਨੇ ਕਿਹਾ,–''ਰਾਇ ਜੀ ! ਨਾਨਕ ਦੀ ਕੁੜਮਾਈ ਪਖੋ ਕੇ ਰੰਧਾਵੇ ਵਿਚ ਹੋਈ ਹੈ, ਸੋ ਸਾਨੂੰ ਹੁਕਮ ਦਿਓ, ਤਾਂ ਅਸੀਂ ਜਾਕੇ ਚੋਕੜ ਖਰਚੀਏ?''

ਇਹ ਸੁਣ ਕੇ ਰਾਇ ਬੁਲਾਰ ਬਹੁਤ ਖੁਸ਼ ਹੋਯਾ ਅਤੇ ਉਸਨੇ ਖੁਦਾ ਦਾ ਬਹੁਤ ਬਹੁਤ ਸ਼ੁਕਰ ਕੀਤਾ । ਰਾਇ ਸਾਹਿਬ ਨੇ ਕਿਹਾ–ਮਹਿਤਾ ਜੀ! ''ਅਗੇ ਨਾਨਕ ਜੀ ਹੈ, ਰਤਾ ਸੰਭਲ ਕੇ ਵਰਤਣਾ !''

ਮਹਿਤਾ ਜੀ ਨੇ ਇਹ ਸੁਣ ਕੇ ਕਿਹਾ–''ਰਾਇ ਜੀ ! ਇਹ ਗਲ ਆਖ ਕੇ ਤੁਸਾਂ ਮੈਨੂੰ ਭਰਮ ਵਿਚ ਪਾ ਦਿਤਾ ਹੈ ।''

ਰਾਇ ਸਾਹਿਬ ਨੇ ਕਿਹਾ– ''ਨਹੀਂ ਮਹਿਤਾ ਜੀ ! ਮੈਂ ਤੁਹਾਨੂੰ ਹੋਰ ਗਲੋਂ ਕਿਹਾ ਹੈ । ਮੈਂ ਇਸ ਵਾਸਤੇ ਕਿਹਾ ਹੈ ਕਿ ਨਾਨਕ ਸੰਤ ਸਰੂਪ ਹੈ, ਇਸ ਲਈ ਮਤ ਕੋਈ ਵਿਗਾੜ ਕਰਦੇ ਹੋਵੋ।''

ਮਹਿਤਾ ਜੀ ਨੇ ਕਿਹਾ,–''ਨਹੀਂ ਰਾਇ ਜੀ ! ਇਹ ਤਾਂ ਮੇਰੀ ਮੁਰਾਦ ਪੂਰੀ ਹੋਈ ਹੈ, ਸੋ ਤੁਸੀਂ ਬਜ਼ੁਰਗ ਹੋ ਇਸ ਲਈ ਅਸੀਸ ਦੇਵੋ।''

## [ਰਾਇ ਬੁਲਾਰ ਦੀ ਅਸੀਸ]

ਰਾਇ ਬੁਲਾਰ ਨੇ ਕਿਹਾ–''ਜਾਓ ਮਹਿਤਾ ਜੀ ! ਪਰਮੇਸ਼ਰ ਤੁਹਾਡਾ ਭਲਾ ਕਰੇ । ਤੁਹਾਡੇ ਸਾਰੇ ਕੰਮ ਰਾਸ ਹੋਣ । ਮੇਰੀ ਵਲੋਂ ਬਹੁਤ ਪਰੇਮ ਨਾਲ ਨਾਨਕ ਜੀ ਨੂੰ ਗਲ ਲਾਉਣਾ ਅਤੇ ਉਸ ਦਾ ਮਥਾ ਚੁੰਮਣਾ । ਨਾਲੇ ਹੱਥ ਜੋੜ ਕੇ ਬੰਦਗੀ ਕਹਿਣੀ । ਭਾਈ ਜੈਰਾਮ ਨੂੰ ਭੀ ਬੰਦਗੀ ਕਹਿਣੀ, ਜਾਓ ਤੁਹਾਨੂੰ ਪਰਮੇਸ਼ਰ ਏਸ ਨਾਲੋਂ ਭੀ ਵੱਧ ਦੇਵੇ!''

ਮਹਿਤਾ ਕਾਲੂ ਰਾਮ ਰਾਇ ਬੁਲਾਰ ਸਾਹਿਬ ਪਾਸੋਂ ਵਿਦਾ ਹੋ ਕੇ ਘਰ ਗਿਆ । ਫੇਰ ਸਾਰੇ ਜਣੇ ਇਕੱਠੇ ਹੋ ਕੇ ਅਤੇ ਗਡੇ ਉੱਪਰ ਚੜ੍ਹਕੇ ਸੁਲਤਾਨਪੁਰ ਚਲੇ । ਪੰਜਵੇਂ ਦਿਨ ਸੁਲਤਾਨਪੁਰ ਜਾ ਪਹੁੰਚ, ਅਤੇ ਪਰਮਾਨੰਦ ਪਲਤੇ ਦੇ ਘਰ ਜਾ ਉਤਰੇ । ਚੁਫੇਰਿਓਂ ਵਧਾਈਆਂ ਮਿਲਣ ਲਗੀਆਂ ।

[illegible] ਨੂੰ ਮਿਲਣ']

ਗੁਰੂ ਨਾਨਕ ਜੀ ਨੇ ਜਦ ਸੁਣਿਆਂ ਕਿ ਮੇਰੇ ਮਾਤਾ ਪਿਤਾ, ਚਾਚਾ, ਨਾਨਾ, ਨਾਨੀ ਅਤੇ ਮਾਮਾ ਸਾਰੇ ਜਣੇ ਇਥੇ ਆਏ ਹਨ, ਤਾਂ ਉੱਠਕੇ ਭਾਈ ਜੈ ਰਾਮ ਦੇ ਘਰ ਆਏ । ਆਉਂਦਿਆਂ ਹੀ ਪਿਤਾ ਦੇ ਚਰਨਾਂ ਉਤੇ ਮਥਾ ਟੇਕਿਆ। ਪਿਤਾ ਨੇ ਚੁਕ ਕੇ ਗਲ ਨਾਲ ਲਾਇਆ ਅਤੇ ਮਥਾ ਚੁੰਮਿਆਂ । ਗੁਰੂ ਨਾਨਕ ਜੀ ਨੇ ਪੁਛਿਆ–"ਪਿਤਾ ਜੀ ! ਰਾਇ ਸਾਹਿਬ ਤਾਂ ਰਾਜ਼ੀ ਸਨ ਨਾ?"

ਮਹਿਤਾ ਜੀ ਨੇ ਕਿਹਾ–"ਪੁਤ ! ਚੰਗਾ ਯਾਦ ਦਵਾਯਾ ਹਈ ! ਰਾਇ ਸਾਹਿਬ ਨੇ ਤੇਰਾ ਮਥਾ ਚੁੰਮਣ ਲਈ ਕਿਹਾ ਸੀ, ਜੋ ਮੈਨੂੰ ਭੁਲ ਹੀ ਗਿਆ ਹੈ।" ਇਹ ਆਖ ਕੇ ਮਹਿਤਾ ਜੀ ਨੇ ਰਾਇ ਸਾਹਿਬ ਵਲੋਂ ਗੁਰੂ ਨਾਨਕ ਜੀ ਦਾ ਮਥਾ ਚੁੰਮਿਆ ਅਤੇ ਸਿਰ ਤੇ ਹਥ ਫੇਰਿਆ ॥

ਫੇਰ ਗੁਰੂ ਨਾਨਕ ਜੀ ਮਾਤਾ ਜੀ ਦੀ ਪੈਰੀਂ ਜਾ ਪਏ । ਮਾਤਾ ਜੀ ਨੇ ਉਹਨਾਂ ਨੂੰ ਗਲ ਨਾਲ ਲਾਯਾ ਅਤੇ ਸਿਰ ਤੇ ਹੱਥ ਫੇਰਿਆ । ਫੇਰ ਚਾਚਾ ਦੀ ਚਰਨੀ ਜਾ ਲੱਗੇ । ਚਾਚੇ ਨੇ ਭੀ ਚੁਕ ਕੇ ਗਲ ਨਾਲ ਲਾਯਾ ਅਤੇ ਆਖਣ ਲਗਾ,–"ਪੁਤ ਨਾਨਕਾ ! ਤੂੰ ਸਾਡੀ ਕੁਲ ਨੂੰ ਨਿਰਮਲ ਕੀਤਾ ਹੈ !"

ਫ਼ੇਰ ਗੁਰੂ ਨਾਨਕ ਜੀ ਨਾਨੇ ਦੇ ਪੈਰੀਂ ਜਾ ਪਏ । ਨਾਨੇ ਨੇ ਚੁਕ ਕੇ ਗਲ ਨਾਲ ਲਾ ਲਿਆ ਅਤੇ ਢੇਰ ਚਿਰ ਛੱਡਿਆ ਹੀ ਨਾ । ਉਸ ਨੇ ਏਧਰ ਓਧਰ ਦੇਖਿਆ ਕਿ ਕੋਈ ਮੰਗਤਾ ਭੀ ਨਹੀਂ !

ਇਸ ਪਰ ਨਾਨੀ ਭਿਰਾਈ ਨੇ ਕਿਹਾ,–"ਜੀ ਤੁਸੀਂ ਨਾਨਕ ਨੂੰ ਗਲੋਂ ਤਾਂ ਛਡੋ ।"

ਰਾਮ ਚੰਦ ਨੇ ਆਪਣੀ ਇਸਤ੍ਰੀ ਨੂੰ ਕਿਹਾ,–"ਸੁਣ ਭਾਗਵਾਨੇ ! ਜਦ ਮੈਂ ੨੦) ਰੁਪਯੇ ਨਾਨਕ ਦੇ ਸਿਰ ਤੋਂ ਵਾਰ ਕੇ ਸੁਟਾਂਗਾ ਤਦ ਮੇਰੀ ਸਿਕ ਪੂਰੀ ਹੋਵੇਗੀ !"

ਇਸ ਪਰ ਉਸ ਨੇ ਕਿਹਾ,- "ਜੀ ! ਫੇਰ ਤੁਸੀਂ ੨੦) ਰੁਪਏ ਵਾਰ ਕਿਉਂ ਨਹੀਂ ਸੁੱਟਦੇ ?"

ਇਹ ਦੇਖ ਕੇ ਬੀਬੀ ਨਾਨਕੀ ਨੇ ਤੁਲਸਾਂ ਦਾਸੀ ਨੂੰ ਕਿਹਾ,-"ਜਾਹ ਖਾਂ ਭੈਣ ! ਕੋਈ ਮੰਗਤੇ ਹੋਣ ਤਾਂ ਸਦ ਲਿਆ।"

ਬੀਬੀ ਨਾਨਕੀ ਜੀ ਦੀ ਆਗਿਆ ਪਰਾਪਤ ਕਰਕੇ ਤੁਲਸਾਂ ਤੁਰੰਤ ਨਗਰ ਵਿਚ ਮੰਗਤੇ ਲਭਣ ਲਈ ਗਈ ਅਤੇ ਐਧਰੋਂ ਉਧਰੋਂ ਜਿਤਨੇ ਮੰਗਤੇ ਲਭੇ, ਝਟ ਢੂੰਡਕੇ ਲੈ ਆਈ।

ਫੇਰ ਬੀਬੀ ਨਾਨਕੀ ਜੀ ਨੇ ਪੁਛਿਆ,-"ਨਾਨਾ ਜੀ ! ਵੀਹ ਰੁਪਏ ਰੋਕ ਵਾਰੋਗੇ ਕੇ ਟਕੇ ਮੰਗਾ ਕੇ ਵਾਰੋਗੇ ?"

ਨਾਨੇ ਨੇ ਕਿਹਾ,-"ਬੀਬੀ ! ਜਿਵੇਂ ਤੂੰ ਆਖੇਂ ?"

ਰਾਮਚੰਦ ਨੇ ਆਪਣੇ ਪੁਤ ਕਿਸ਼ਨ ਚੰਦ ਨੂੰ ਕਿਹਾ,-"ਪੁੱਤ ਕਿਸ਼ਨਿਆਂ! ਜਾ ਕੇ ਵੀਹ ਰੁਪਯਾਂ ਦੇ ਟਕੇ ਲੈ ਆ !" ਇੰਨੇ ਨੂੰ ਮਾਈ ਭਿਰਾਈ ਨੇ ਕਿਹਾ,-"ਪੁੱਤ! ਦਸ ਰੁਪਏ ਮੈਥੋਂ ਭੀ ਲੈ ਜਾਹ ਅਤੇ ਟਕੇ ਲਿਆਈਂ !"

ਕਿਸ਼ਨ ਚੰਦ ਨੇ ਜਾਕੇ ਸਾਰੇ ੩੫) ਰੁਪਈਆਂ ਦੇ ਟਕੇ ਲੈ ਆਂਦੇ। ਵੀਹਾਂ ਦੇ ਆਪਣੇ ਪਿਤਾ ਲਈ ਤੇ ਦਸਾਂ ਦੇ ਆਪਣੀ ਮਾਂ ਲਈ, ਅਤੇ ਪੰਜਾਂ ਦੇ ਆਪਣੇ ਲਈ । ਸਾਰੇ ਲਿਆਕੇ ਉਨ੍ਹਾਂ ਦੇ ਉਨ੍ਹਾਂ ਨੂੰ ਦਿਤੇ ਅਤੇ ਆਪਣੇ ਆਪਣੇ ਪਾਸ ਰਖੇ । ਸਾਰੇ ਟਕੇ ਗੁਰੂ ਨਾਨਕ ਜੀ ਦੇ ਸਿਰੋਂ ਵਾਰੇ ਗਏ।।

## [ਬਰਾਦਰੀ ਪੱਖੋ ਕੇ ਨੂੰ ਗਈ]

ਸੰਮਤ ੧੫੫੦ ਬਿਕ੍ਰਮੀ, ਮਿਤੀ ਮੱਘਰ ਸੁਦੀ ਪੰਚਮੀ, ਵੀਰਵਾਰ ਵਾਲੇ ਦਿਨ ਰਾਮਚੰਦ, ਕਿਸ਼ਨਚੰਦ,ਕਾਲੂਰਾਮ,ਲਾਲੂ ਰਾਮ,ਭਾਈ ਜੈਰਰਾਮ ਅਤੇ ਹੋਰ ਨੌਕਰ ਚਾਕਰ ਸਾਰੇ ਅਕੱਠੇ ਹੋ ਕੇ ਪੱਖੋ ਕੇ ਰੰਧਾਵਿਆਂ ਨੂੰ ਚਲੇ । ਭਾਈ ਜੈਰਾਮ ਨੇ ਨਿਧੇ ਬ੍ਰਾਹਮਣ ਨੂੰ ਮੂਲ ਚੰਦ ਦੇ ਘਰ ਪਹਿਲੋਂ

ਭੇਜ ਦਿਤਾ । ਪੱਖੋ ਕੇ ਰੰਧਾਵੇ ਦਾ ਚੋਧਰੀ ਦਿੱਤਾ ਰੰਧਵਾ ਸੀ, ਬ੍ਰਾਹਮਣ ਨੇ ਉਸ ਦੇ ਘਰ ਜਾਕੇ ਕਿਹਾ, ਯਜਮਾਨ ! ਸੁਖੀ ਰਹੁ !''

ਮੂਲ ਚੰਦ ਨੇ ਨਮਸਕਾਰ ਕੀਤੀ ਅਤੇ ਪੁਛਿਆ,-''ਸੁਣਾਓ ਪਾਂਧਾ ਜੀ! ਕਿਸ ਤਰ੍ਹਾਂ ਆਉਣ ਹੋਯਾ ਹੈ ?''

ਬ੍ਰਾਹਮਣ ਨੇ ਕਿਹਾ-''ਯਜਮਾਨ ! ਮੈਂ ਸੁਲਤਾਨਪੁਰੋਂ ਆਯਾ ਹਾਂ ਅਤੇ ਮੈਨੂੰ ਜੈ ਰਾਮ ਨੇ ਭੇਜਿਆ ਹੈ । ਉਸ ਨੇ ਕਿਹਾ ਕਿ ਅਗੇ ਜਾ ਕੇ ਖਬਰ ਕਰ ਕੇ ਮਹਿਤਾ ਕਾਲੂਰਾਮ ਅਤੇ ਲਾਲੂਰਾਮ, ਰਾਮਚੰਦ ਅਤੇ ਕਿਸ਼ਨ ਚੰਦ ਸਾਰੇ ਤੁਹਾਡੇ ਘਰ ਆਉਂਦੇ ਹਨ।''

ਮੂਲ ਚੰਦ ਨੇ ਕਿਹਾ,-''ਵਡੀ ਖੁਸ਼ੀ ਨਾਲ ਆਉਣ, ਪਾਂਧਾ ਜੀ ! ਉਹ ਜੀ ਸਦਕੇ ਆਉਣ ਮੇਰੇ ਸਿਰ ਮਥੇ ਤੇ ਆਉਣ!''

ਐਤਵਾਰ ਦਸਮੀ ਨੂੰ ਪਹਿਰ ਦਿਨ ਚੜੇ ਸਾਰੇ ਜਣੇ ਪਖੋ ਕੇ ਰੰਧਾਵਿਆਂ ਦੇ ਜਾ ਪਹੁੰਚੇ ਅਤੇ ਮੂਲਚੰਦ ਦੇ ਘਰ ਗਏ । ਉਸਨੇ ਸਾਰੀ ਤਿਆਰੀ ਅਗੋਂ ਹੀ ਕਰ ਰਖੀ ਸੀ । ਭਾਈ ਰਾਮਚੰਦ ਨੇ ਆਪਣੀ ਹਥੀਂ ਚੋਕੜ ਖਰਚਿਆ, ਵਧਾਈ ਦੇ ਲੈਕੇ ਜੋ ਕੁਝ ਰਹੁ ਰੀਤ ਸੀ, ਸਾਰੀ ਪੂਰੀ ਕੀਤੀ । ਦੁਵੱਲੋਂ ਬੜੀ ਖੁਸ਼ੀ ਹੋਈ । ਮਹਿਤਾ ਕਾਲੂ ਰਾਮ ਨੇ ਭਾਈ ਜੈਰਾਮ ਨੂੰ ਕਿਹਾ ਕਿ,-''ਤੁਸੀਂ ਸਾਹਾ ਭੀ ਭਈ ਮੂਲ ਚੰਦ ਪਾਸੋਂ ਮੰਗ ਲਵੋ!''

ਭਾਈ ਜੈਰਾਮ ਮੂਲਚੰਦ ਨੂੰ ਵਖਰਿਆਂ ਲੈ ਗਿਆ । ਏਧਰ ਓਧਰ ਦੀਆਂ ਗਲਾਂ ਕਰਕੇ ਉਸਨੇ ਕਿਹਾ,-''ਦੇਖੋ ਮਹਿਤਾ ਜੀ! ਨੀਂਗਰ ਭੀ ਜੁਆਨ ਹੈ ਅਤੇ ਕੁੜੀ ਭੀ ਸਿਆਣੀ ਹੈ, ਸੋ ਤੁਸੀਂ ਸਾਹਾ ਭੀ ਸਾਨੂੰ ਨਾਲ ਹੀ ਦੇ ਦਿਓ ।''

ਮੂਲਚੰਦ ਨੇ ਕਿਹਾ,-''ਭਾਈ ਜੀ ! ਤੁਸੀਂ ਖਾਤਰ ਜਮਾ ਰਖੋ । ਇਕ ਵਾਰੀ ਇਕ ਵਰੇ ਦੀ ਸਾਨੂੰ ਮੁਹਲਤ ਦਿਓ, ਫੇਰ ਅਸੀਂ ਸਾਹਾਂ ਲਿਖ ਭੇਜਾਂਗੇ।''

ਸੁਲਤਾਨਪੁਰ ਚਲੇ ਆਏ । ਬੀਬੀ ਨਾਨਕੀ ਜੀ ਨੇ ਫ਼ੇਰ ਸ਼ਰੀਕਣੀਆਂ ਸੱਦਕੇ ਗਾਉਣ ਬਿਠਾਈਆਂ ।

## [ਮਰਦਾਨੇ ਦਾ ਸਵਾਲ]

ਚੌਥੇ ਦਿਨ ਮਹਿਤਾ ਕਾਲੂ ਰਾਮ ਅਤੇ ਲਾਲੂ ਰਾਮ ਤਲਵੰਡੀ ਜਾਣ ਲਗੇ, ਤਾਂ ਮਰਦਾਨੇ ਮਿਰਾਸੀ ਨੇ ਕਿਹਾ,–"ਨਾਨਕ ਜੀ ! ਤੁਸੀਂ ਭੀ ਆਪਣੀ ਵਲੋਂ ਕੋਈ ਵਧਾਈ ਦੀ ਚੀਜ਼ ਦਿਓ !"

ਗੁਰੂ ਨਾਨਕ ਜੀ ਨੇ ਆਖਿਆ, "ਭਾਈ ਮਰਦਾਨਿਆਂ! ਕੀ ਲੈਣਾ ਹਈ, ਸਾਡਾ ਤਾਂ ਤੇਰੇ ਨਾਲ ਬਹੁਤ ਸਾਰਾ ਕੰਮ ਹੈ!"

ਇਹ ਸੁਣ ਕੇ ਮਰਦਾਨੇ ਨੇ ਕਿਹਾ,–"ਨਾਨਕ ਜੀ ! ਮੈਨੂੰ ਕੋਈ ਚੰਗੀ ਚੀਜ਼ ਦਿਓ ।"

ਗੁਰੂ ਨਾਨਕ ਜੀ ਨੇ ਕਿਹਾ,–"ਮਰਦਾਨਿਆਂ ! ਤੂੰ ਚੰਗੀ ਚੀਜ਼ ਤਾਂ ਲੈਂਦਾ ਹੈਂ, ਪਰ ਉਸ ਤੋਂ ਨਰਾਜ਼ ਹੋ ਜਾਸੇਂ !"

ਇਸ ਪਰ ਮਰਦਾਨੇ ਨੇ ਕਿਹਾ,–" ਨਾਨਕ ਜੀ ! ਜੇਕਰ ਤੁਸੀਂ ਚੰਗੀ ਚੀਜ਼ ਦਿਓਗੇ, ਤਾਂ ਮੈਂ ਨਰਾਜ਼ ਕਿਉਂ ਹੋਵਾਂਗਾ?"

ਗੁਰੂ ਨਾਨਕ ਜੀ ਨੇ ਕਿਹਾ,–"ਮਰਦਾਨਿਆਂ ! ਤੁਸੀਂ ਮਿਰਾਸੀ ਲੋਕ ਹੋ, ਇਸ ਲਈ ਅਗਲੀ ਗੱਲ ਤੁਸੀਂ ਨਹੀਂ ਜਾਣਦੇ ।"

ਮਰਦਾਨੇ ਨੇ ਕਿਹਾ,–"ਨਾਨਕ ਜੀ ! ਤੁਸੀਂ ਜੋ ਚੀਜ਼ ਚੰਗੀ ਜਾਣਦੇ ਹੋ, ਉਹ ਮੈਨੂੰ ਦਿਓ !"

ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,–"ਜਾਹ ਮਰਦਾਨਿਆਂ ! ਤੈਨੂੰ ਤਾਰ [ਸੰਗੀਤ] ਦਾ ਗੁਣ ਦਿਤਾ, ਉਹ ਕਿਥੇ ਹਈ, ਸਾਨੂੰ ਚਾਹੀਦਾ ਹੈ ।"

ਮਰਦਾਨੇ ਨੇ ਉੱਠਕੇ ਮਥਾ ਟੇਕਿਆ ਅਤੇ ਕਿਹਾ,–"ਮਹਾਰਾਜ ! ਜਿਥੇ ਤੁਸੀਂ ਰਖਿਆ ਹੋਣਾ ਹੈ, ਉਥੇ ਹੀ ਹੋਣਾ ਹੈ ।"

ਗੁਰੂ ਨਾਨਕ ਜੀ ਨੇ ਆਪਣੇ ਗਲੋਂ ਚੋਲਾ ਉਤਾਰਕੇ ਮਰਦਾਨੇ ਨੂੰ ਦਿਤਾ ਅਤੇ ਉਸ ਨੇ ਲੈ ਕੇ ਗਲ ਪਾ ਲਿਆ ।

ਫੇਰ ਗੁਰੂ ਨਾਨਕ ਜੀ ਨੇ ਕਿਹਾ, ''ਮਰਦਾਨਿਆਂ ! ਤੂੰ ਸਾਡਾ ਇਕ ਵਚਨ ਮੰਨ ।''

ਮਰਦਾਨੇ ਕਿਹਾ–''ਫਰਮਾਓ ਜੀ ।''

## [ਗੁਰੂ ਨਾਨਕ ਜੀ ਦਾ ਵਚਨ]

ਗੁਰੂ ਨਾਨਕ ਜੀ ਕਿਹਾ,–''ਸੁਣ ਭਾਈ ਮਰਦਾਨਿਆਂ ! ਤੂੰ ਬੇਦੀਆਂ ਦਾ ਮਿਰਾਸੀ ਹੈਂ, ਇਸ ਲਈ ਅੱਜ ਤੋਂ ਹੋਰ ਕਿਸੇ ਪਾਸੋਂ ਕੁਝ ਨਾ ਮੰਗੀਂ।''

ਮਰਦਾਨੇ ਨੇ ਕਿਹਾ,–''ਜੀ ਮੈਂ ਤੁਹਾਡੀ ਇਹ ਗੱਲ ਮੰਨੀ, ਪਰ ਤੁਸਾਂ ਮੇਰੀ ਸਾਰ ਰੱਖਣੀ ।''

ਇਹ ਸੁਣ ਕੇ ਗੁਰੂ ਨਾਨਕ ਜੀ ਨੇ ਕਿਹਾ,–''ਮਰਦਾਨਿਆਂ ਕਰਤਾਰ ਸਭ ਦੀ ਸਾਰ ਰਖਦਾ ਹੈ । ਅਸੀਂ ਕੀ ਚੀਜ਼ ਹਾਂ। ਤੂੰ ਕੋਈ ਚਿੰਤਾ ਨਾ ਕਰ। ਕਰਤਾਰ ਚਿੱਤ ਰੱਖ, ਸਭ ਭਲਾ ਹੋਵਗਾ ।''

ਇਹ ਸੁਣਕੇ ਮਰਦਾਨੇ ਨੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ।

# ਪ੍ਰਕਰਣ ਬਾਰ੍ਹਵਾਂ

## [ਗੁਰੂ ਨਾਨਕ ਜੀ ਦੀ ਚੁਗਲੀ]

ਸਾਰਾ ਪਰਿਵਾਰ ਘਰਾਂ ਨੂੰ ਵਿਦਾ ਹੋ ਗਿਆ । ਗੁਰੂ ਨਾਨਕ ਜੀ ਦੀ ਉਹੋ ਚਾਲ ਰਹੀ ਜੋ ਪਹਿਲੇ ਸੀ । ਜੋ ਕੋਈ ਆਕੇ ਸਵਾਲ ਕਰਦਾ, ਖਾਲੀ ਨਾ ਜਾਂਦਾ । ਪਰ ਦੁਸ਼ਟ ਲੋਕਾਂ ਪਾਸੋਂ ਇਹ ਗੱਲ ਨਾ ਜਰੀ ਗਈ । ਉਨ੍ਹਾਂ ਨੇ ਸਾਰੇ ਹੁਲਾ ਦਿੱਤਾ ਕਿ ਭਾਈ ਜੈਰਾਮ ਦਾ ਸਾਲਾ ਨਾਨਕ ਅੱਜ ਕੱਲ ਹੀ ਕਿਧਰੇ ਨਿਕਲ ਜਾਵੇਗਾ । ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਨੂੰ ਭੀ ਇਹੋ ਗੱਲਾਂ ਲੋਕੀ ਆਖਣ ਲੱਗੇ ।

ਭਾਈ ਜੈਰਾਮ ਨੂੰ ਲੋਕੀ ਆਕੇ ਆਖਦੇ,–"ਦੇਖੋ ਜੀ ! ਅਸੀਂ ਤੁਹਾਡੇ ਪੁਰਾਣੇ ਮਿੱਤ੍ਰ ਹਾਂ, ਤੁਹਾਡਾ ਨਿਮਕ ਖਾਧਾ ਹੈ, ਇਸ ਲਈ ਅਸੀਂ ਆਖਦੇ ਹਾਂ ਕਿ ਨਾਨਕ ਜਰੂਰ ਅੱਜ ਕੱਲ ਵਿੱਚ ਹੀ ਕਿਧਰੇ ਨਿਕਲ ਜਾਵੇਗਾ । ਇਸਦੇ ਪਿੱਛੇ ਪਤ ਰਹਿ ਆਵੇ, ਤਾਂ ਚੰਗਾ ਹੈ । ਕਿਧਰੇ ਤੁਹਾਨੂੰ ਕੁਝ ਭਰਨਾ ਪੈ ਜਾਵੇ, ਕਿਉਂ ਜੋ ਨਵਾਬ ਵੱਡਾ ਜ਼ਾਲਮ ਹੈ !"

## [ਭਾਈ ਜੈਰਾਮ ਦਾ ਭਰਮਣਾ]

ਭਾਈ ਜੈਰਾਮ ਲੋਕਾਂ ਦੇ ਕਹੇ ਕਹਾਏ ਫੇਰ ਭਰਮ ਗਿਆ। ਉਹ ਘਰ ਆਕੇ ਬੀਬੀ ਨਾਨਕੀ ਜੀ ਨੂੰ ਆਖਣ ਲੱਗਾ,–"ਭਾਗਵਾਨੇ ! ਹੁਣ ਮੈਂ ਕਹਾਂ ਕੀ? ਨਾਨਕ ਜੀ ਦੀ ਉਹੋ ਚਾਲ ਚਲੀ ਜਾਂਦਾ ਹੈ ! ਉਸਨੂੰ ਕੁਝ ਭੀ ਕਿਸੇ ਦਾ ਭੈ ਨਹੀਂ !"

## [ਬੀਬੀ ਨਾਨਕੀ ਜੀ ਦਾ ਉਪਦੇਸ਼]

ਬੀਬੀ ਨਾਨਕੀ ਜੀ ਨੇ ਕਿਹਾ,-''ਮਹਾਰਾਜ ! ਦੇਖਣਾ, ਕਿਧਰੇ ਲੋਕਾਂ ਦੇ ਕਹੇ ਕਹਾਏ ਭਰਮ ਨਾ ਜਾਣਾ । ਅੱਗੇ ਇੱਕ ਵਾਰੀ ਤੁਸੀਂ ਨਹੀਂ ਪਰਤਾ ਚੁੱਕੇ? ਅਜੇ ਤਕ ਤੁਹਾਨੂੰ ਪ੍ਰਤੀਤ ਨਹੀਂ ਆਈ ?''

ਭਾਈ ਜੈਰਾਮ ਦਾ ਨਿਸਚਾ ਡੋਲ ਗਿਆ । ਉਹ ਆਪਣੀ ਵਹੁਟੀ ਦੀਆਂ ਗੱਲਾਂ ਸੁਣ ਕੇ ਚੁੱਪ ਰਹਿ ਜਾਂਦਾ, ਅੰਦਰੋਂ ਅੰਦਰ ਕਈ ਗਿਣਤੀਆਂ ਗਿਣਦਾ, ਪਰ ਬਾਹਰ ਸਾਹ ਨ ਕੱਢਦਾ ! ਇਸ ਤਰ੍ਹਾਂ ਦੀ ਦਸ਼ਾ ਵਿਚ ਕਿਤਨਾ ਹੀ ਚਿਰ ਬੀਤ ਗਿਆ ।

* * *

## [ਗੁਰੂ ਨਾਨਕ ਜੀ ਭੈਣ ਦੇ ਘਰ ਆਏ]

ਇੱਕ ਦਿਨ ਆਪਣੇ ਆਪ ਹੀ ਗੁਰੂ ਨਾਨਕ ਜੀ ਭੈਣ ਦੇ ਘਰ ਆਏ। ਉਸ ਵੇਲੇ ਭਾਈ ਜੈਰਾਮ ਭੀ ਘਰੇ ਹੀ ਸੀ । ਸੁੱਖ ਸਾਂਦ ਦੇ ਪਿੱਛੋਂ ਗੁਰੂ ਨਾਨਕ ਜੀ ਨੇ ਕਿਹਾ,-''ਜੀਜਾ ਜੀ! ਹਿਸਾਬ ਕੀਤਿਆਂ ਬਹੁਤ ਦਿਨ ਹੋ ਗਏ ਹਨ, ਇਸ ਲਈ ਤੁਸੀਂ ਹਿਸਾਬ ਤਾਂ ਕਰਾਓ !''

ਭਾਈ ਜੈਰਾਮ ਤਾਂ ਇਹ ਗੱਲ ਚਾਹੁੰਦਾ ਹੀ ਸੀ । ਉਸਦੇ ਮਨ ਦੀ ਜਾਣੋ ਮੁਰਾਦ ਪੂਰੀ ਹੋਈ । ਉਸਨੇ ਝੱਟ ਕਿਹਾ-''ਬਹੁਤ ਭਲਾ ਜੀ ! ਕੱਲ ਮੈਂ ਨਵਾਬ ਦੇ ਪਾਸ ਅਰਜ਼ ਕਰਾਂਗਾ, ਅਤੇ ਹਿਸਾਬ ਲੈ ਲਵਾਂਗੇ।'' ਇਸ ਤਰ੍ਹਾਂ ਗੱਲ ਬਾਤ ਕਰਕੇ ਗੁਰੂ ਨਾਨਕ ਜੀ ਆਪਣੇ ਡੇਰੇ ਨੂੰ ਚਲੇ ਗਏ ।

ਦੂਜੇ ਦਿਨ ਭਾਈ ਜੈਰਾਮ ਨਵਾਬ ਪਾਸ ਗਿਆ ਅਤੇ ਅਰਜ਼ ਕੀਤੀ ਕਿ,-''ਨਵਾਬ ਸਲਾਮਤ ! ਆਪ ਦਾ ਮੋਦੀ ਅਰਜ਼ ਕਰਦਾ ਹੈ ਕਿ ਸਰਕਾਰ ਹਿਸਾਬ ਲਵੇ, ਤਾਂ ਚੰਗੀ ਗਲ ਹੈ !''

ਨਵਾਬ ਨੇ ਕਿਹਾ-''ਅੱਛਾ ਮੋਦੀ ਕੋ ਬੁਲਾਓ !''

ਭਾਈ ਜੈ ਰਾਮ ਨੇ ਨਿਧੇ ਬ੍ਰਾਹਮਣ ਨੂੰ ਭੇਜ ਕੇ ਗੁਰੂ ਨਾਨਕ ਜੀ ਨੂੰ ਸਦ ਘਲਿਆ, ਗੁਰੂ ਨਾਨਕ ਜੀ ਵਹੀਆਂ ਚੁਕਵਾਕੇ ਨਵਾਬ ਦੀ ਕਚੈਹਰੀ ਵਿਚ ਆਏ ਅਤੇ ਆ ਕੇ ਸਲਾਮ ਕੀਤੀ ।।

ਨਵਾਬ ਨੇ ਪੁਛਿਆ–"ਮੋਦੀ ਤੇਰਾ ਕਿਆ ਨਾਮ ਹੈ ?"

ਗੁਰੂ ਨਾਨਕ ਜੀ ਨੇ ਕਿਹਾ,–"ਨਵਾਬ ਸਲਾਮਤ ! ਮੇਰਾ ਨਾਮ ਨਾਨਕ ਨਿਰੰਕਾਰੀ ਹੈ ।"

ਨਵਾਬ ਨੇ ਹੱਸ ਕੇ ਕਿਹਾ–"ਕਿਉਂ ਨਾਨਕ ! ਮੈਨੇ ਸੁਨਾ ਹੈ ਕਿ ਤੂੰ ਹਮਾਰੇ ਪੈਸੇ ਬਹੁਤ ਲੁਟਾਤਾ ਹੈ, ਤੂੰ ਮੁਝੇ ਨਹੀਂ ਜਾਨਤਾ ਕਿ ਮੈਂ ਦੌਲਤਖਾਨ ਲੋਧੀ ਹੂੰ ।"

ਗੁਰੂ ਨਾਨਕ ਜੀ ਨੇ ਕਿਹਾ,–"ਨਵਾਬ ਸਲਾਮਤ ! ਆਪ ਹਿਸਾਬ ਲਵੋ, ਘਾਟੇ ਵਾਧੇ ਦਾ ਮੈਂ ਜ਼ਿੰਮੇਵਾਰ ਹਾਂ !"

ਇਹ ਸੁਣਕੇ ਨਵਾਬ ਨੇ ਭਾਈ ਜੈ ਰਾਮ ਨੂੰ ਪੁਛਿਆ,–"ਕਿਉਂ ਜੈ ਰਾਮ! ਮੋਦੀ ਕਿਸ ਪਾਏ ਪਰ ਬੋਲਤਾ ਹੈ ?"

ਭਾਈ ਜੈਰਾਮ ਨੇ ਕਿਹਾ,–"ਨਵਾਬ ਸਲਾਮਤ ਮੋਦੀ ਸਚ ਆਖਦਾ ਹੈ । ਮੋਦੀ ਝੂਠਾ ਨਹੀਂ ।"

ਇਹ ਸੁਣਕੇ ਨਵਾਬ ਨੇ ਕਿਹਾ,–"ਹਛਾ ਜਾਦੋਰਾਇ ਨੂੰ ਸਦੋ ।" ਉਸਨੂੰ ਇਕ ਆਦਮੀ ਜਾਕੇ ਸਦ ਲਿਆਇਆ ਅਤੇ ਉਸਨੇ ਆ ਕੇ ਸਲਾਮ ਕੀਤੀ। ਨਵਾਬ ਨੇ ਹੁਕਮ ਦਿਤਾ–"ਜਾਦੋਰਾਇ ! ਤੁਮ ਨਾਨਕ ਸੇ ਹਿਸਾਬ ਲੋ । ਮੁਝੇ ਲੋਗ ਬਾਰ ਬਾਰ ਕਹਿਤੇ ਹੈਂ, ਕਿ ਨਾਨਕ ਆਪਕੇ ਪੈਸੇ ਬਰਬਾਦ ਕਰ ਰਹਾ ਹੈ, ਸੋ ਹਿਸਾਬ ਪੜਤਾਲ ਕਰਕੇ ਬਤਾਓ ਕਿ ਯਹ ਬਾਤ ਕਹਾਂ ਤਕ ਸਚ ਹੈ?"

## [ਜਾਦੋਰਾਇ ਦੀ ਈਰਖਾ]

ਨਵਾਬ ਦੀ ਇਹ ਗੱਲ ਜਾਦੋਰਾਏ ਦੇ ਮਨ ਨੂੰ ਬਹੁਤ ਭਾਈ । ਉਹ ਗੁਰੂ ਨਾਨਕ ਜੀ ਨਾਲ ਈਰਖਾ ਕਰਦਾ ਸੀ । ਕਿਉਂਕਿ ਗੁਰੂ ਨਾਨਕ

ਜੀ ਨੇ ਉਸ ਨੂੰ ਕੁਝ ਵਢੀ ਨਹੀਂ ਦਿਤੀ ਸੀ, ਇਸ ਲਈ ਉਸ ਦੇ ਮਨ ਵਿਚ ਇਹ ਸੀ ਕਿ ਅਜ ਤਕ ਮੈਨੂੰ ਗੁਰੂ ਨਾਨਕ ਨੇ ਕੁਝ ਦਿਤਾ ਨਹੀਂ, ਸੋ ਹੁਣ ਇਸ ਦਾ ਜ਼ਰੂਰ ਪੋਲ ਕਢਾਂਗਾ । ਇਹ ਅਜ ਚੰਗਾ ਆ ਕੇ ਫਸਿਆ ਹੈ।

ਜਾਦੋਰਾਇ ਅਤੇ ਗੁਰੂ ਨਾਨਕ ਜੀ ਹਿਸਾਬ ਕਰਨ ਲਈ ਇਕਾਂਤ ਵਿਚ ਜਾ ਬੈਠੇ । ਜਾਦੋਰਾਇ ਗੁਰੂ ਨਾਨਕ ਜੀ ਨੂੰ ਆਖਣ ਲਗਾ,-''ਦੇਖੋ ਭਾਈ ਜੀ! ਤੁਸਾਂ ਸਾਨੂੰ ਅਜ ਤਕ ਕੁਝ ਨਹੀਂ ਖਟਾਯਾ !'' ਪਰ ਗੁਰੂ ਨਾਨਕ ਜੀ ਇਸ ਗਲ ਦਾ ਕੁਝ ਜਵਾਬ ਨਾ ਦੇਕੇ ਚੁਪ ਹੀ ਰਹੇ ।।

## [ਜਾਦੋਰਾਇ ਸ਼ਰਮਿੰਦਾ ਹੋਯਾ]

ਪੰਜ ਦਿਨ ਪੂਰੇ ਹਿਸਾਬ ਹੁੰਦਾ ਰਿਹਾ । ਜਾਦੋਰਾਇ ਨੇ ਕਈ ਰੁਕਾਵਟਾਂ ਪਾਈਆਂ, ਪਰ ਸਚ ਦੇ ਅਗੇ ਕੋਈ ਗਲ ਨਾ ਬਣ ਸਕੀ । ਗੁਰੂ ਨਾਨਕ ਜੀ ਨੇ ਜੋ ਰੁਪਯਾ ਨਵਾਬ ਪਾਸੋਂ ਲਿਆ ਸੀ; ਉਹ ਭੀ ਲਿਖਾ ਦਿਤਾ ਅਤੇ ਜੋ ਨਵਾਬ ਘਰ ਪਹੁੰਚ ਚੁਕਾ ਸੀ, ਉਹ ਭੀ ਲਿਖਾ ਦਿਤਾ, ਫੇਰ ਭੀ ੩੨੧) ਰਪਏ ਗੁਰੂ ਨਾਨਕ ਜੀ ਦੇ ਨਵਾਬ ਵਲ ਵਧੇ । ਜਾਦੋਰਾਇ ਸ਼ਰਮਿੰਦਾ ਹੋ ਕੇ ਬੈਠ ਗਿਆ ।।

ਛੇਵੇਂ ਦਿਨ ਭਾਈ ਜੈਰਾਮ ਨੇ ਫੇਰ ਕਚੈਹਰੀ ਵਿਚ ਜਾਕੇ ਨਵਾਬ ਨੂੰ ਸਲਾਮ ਕੀਤੀ । ਨਵਾਬ ਨੇ ਪੁਛਿਆ-''ਕਿਉਂ ਜੈ ਰਾਮ ! ਹਿਸਾਬ ਹੂਆ ?''

ਭਾਈ ਜੈ ਰਾਮ ਨੇ ਕਿਹਾ-''ਨਵਾਬ ਸਲਾਮਤ ! ਆਪ ਜਾਦੋਰਾਇ ਨੂੰ ਸੱਦਕੇ ਪੁਛੋ ।''

ਨਵਾਬ ਨੇ ਜਾਦੋਰਾਇ ਨੂੰ ਆਦਮੀ ਭੇਜਕੇ ਸਦਵਾਯਾ ਅਤੇ ਉਸਨੇ ਆ ਕੇ ਸਲਾਮ ਕੀਤੀ ।

ਨਵਾਬ ਨੇ ਪੁਛਿਆ,-''ਕਿਉਂ ਜਾਦੋਰਾਇ । ਤੁਮ ਨੇ ਗੁਰੂ ਨਾਨਕ ਸੇ ਹਿਸਾਬ ਲੈ ਲੀਯਾ ?''

ਜਾਦੋਰਾਇ ਨੇ ਕਿਹਾ–''ਹਾਂ ਸਾਹਿਬ ! ਲੇ ਲੀਆ ।''

ਨਵਾਬ ਨੇ ਪੁਛਿਆ–''ਕਿਸ ਤਰਹਿ ਹਿਸਾਬ ਹੂਆ ?''

ਜਾਦੋਰਾਇ ਨੇ ਕਿਹਾ–''ਨਵਾਬ ਸਲਾਮਤ ! ੩੨੧) ਰੁਪਏ ਨਾਨਕ ਦੇ ਜ਼ਿਆਦਾ ਸਰਕਾਰ ਵਲ ਆਏ ਹੋਏ ਹਨ ।''

ਨਵਾਬ ਨੇ ਫਿਰ ਪੁਛਿਆ–''ਹਮਾਰੇ ਯਾ ਉਸਕੇ ?''

ਜਾਦੋਰਾਇ ਨੇ ਕਿਹਾ–''ਹਜ਼ੂਰ ! ਨਾਨਕ ਦੇ ਸਰਕਾਰ ਵਲ ਵਧ ਆਏ ਹੋਏ ਹਨ ।''

ਇਹ ਸੁਣਕੇ ਨਵਾਬ ਨੇ ਕਿਹਾ–''ਜਾਦੋਰਾਇ ! ਤੂੰ ਤੋ ਹਮਕੋ ਰੋਜ਼ ਰੋਜ਼ ਕਹਿਤਾ ਥਾ ਕਿ ਨਾਨਕ ਦੁਕਾਨ ਲੁਟਾ ਰਹਾ ਹੈ, ਅਰ ਔਰ ਭੀ ਬਹੁਤ ਲੋਕ ਕਹਿਤੇ ਥੇ, ਯਹ ਕਿਆ ਬਾਤ ਹੈ ?''

ਇਸ ਪਰ ਭਾਈ ਜੈਰਾਮ ਨੇ ਕਿਹਾ–''ਹਜ਼ੂਰ ਲੋਕ ਦੁਸ਼ਮਨੀ ਬਹੁਤ ਕਰਦੇ ਹਨ ।''

## [ਖਜ਼ਾਨਚੀ ਭਵਾਨੀ ਦਾਸ]

ਨਵਾਬ ਨੇ ਸਾਰੀ ਗਲ ਸੋਚ ਸਮਝ ਕੇ ਝੱਟ ਭਵਾਨੀ ਦਾਸ ਖਜ਼ਾਨਚੀ ਨੂੰ ਸਦਿਆ । ਉਸ ਨੇ ਆਕੇ ਸਲਾਮ ਕੀਤੀ ਅਤੇ ਕਿਹਾ ''ਹਜ਼ੂਰ ! ਕੀ ਹੁਕਮ ਹੈ ?'' ਨਵਾਬ ਨੇ ਕਿਹਾ–''ਭਵਾਨੀ ਦਾਸ । ਨਾਨਕ ਕੇ ਰੁਪਯੇ ਅਭੀ ਅਦਾ ਕਰੋ ਔਰ ਤੀਨ ਹਜ਼ਾਰ ਰੁਪਯਾ ਉਸਕੋ ਔਰ ਪੇਸ਼ਗੀ ਦੇ ਦੋ !''

## [ਗੁਰੂ ਨਾਨਕ ਜੀ ਨੂੰ ਤਿੰਨ ਹਜ਼ਾਰ ਰੁਪਏ ਪੇਸ਼ਗੀ]

ਖਜ਼ਾਨਚੀ ਨੇ ਹੁਕਮ ਅਨੁਸਾਰ ਗੁਰੂ ਨਾਨਕ ਜੀ ਨੂੰ ਨਾਲ ਲਿਜਾਕੇ ਝੱਟ ਰੁਪਏ ਗਿਣ ਦਿੱਤੇ । ਗੁਰੂ ਨਾਨਕ ਜੀ ਥੈਲੀਆਂ ਚੁਕਵਾਕੇ ਭਾਈ ਜੈਰਾਮ ਦੇ ਘਰ ਲਿਆਏ । ੩੦੦੦) ਰੁਪਯਾ ਬੀਬੀ ਨਾਨਕੀ ਜੀ ਪਾਸ ਰਖਿਆ,ਅਤੇ ਬਾਕੀ ੩੨੧) ਰੁਪਏ ਦੁਕਾਨ ਤੇ ਲੈ ਗਏ ।

ਭਾਈ ਜੈਰਾਮ ਖੁਸ਼ੀ ਖੁਸ਼ੀ ਘਰ ਆਯਾ । ਆਉਂਦੇ ਨੂੰ ਬੀਬੀ ਨਾਨਕੀ ਜੀ ਨੇ ਪੁਛਿਆ, ''ਕਿਉਂ ਜੀ ! ਕਿਸ ਤਰ੍ਹਾਂ ਹਿਸਾਬ ਹੋਯਾ ''

ਭਾਈ ਜੈਰਾਮ ਨੇ ਕਿਹਾ,-''ਕੀ ਦੱਸਾਂ, ਪਰਮੇਸ਼ਰ ਦੀਏ ਪਯਾਰੀਏ! ਮੈਂ ਤਾਂ ਵੱਡਾ ਹੈਰਾਨ ਰਹਿ ਗਿਆ । ਲੋਕ ਆਖਦੇ ਸਨ ਕਿ ਤੇਰਾ ਭਰਾ ਪ੍ਰਤੱਖ ਦੁਕਾਨ ਲੁਟਾਈ ਜਾ ਰਿਹਾ ਹੈ ਪਰ ਜਦ ਹਿਸਾਬ ਹੁੰਦਾ ਹੈ ਤਾਂ ਉਲਟਾ ਵਾਧਾ ਹੀ ਨਿਕਲਦਾ ਹੈ ।''

ਬੀਬੀ ਨਾਨਕੀ ਜੀ ਨੇ ਪੁੱਛਿਆ,-''ਜੀ ! ਕਿੰਨੇ ਰੁਪਏ ਅੱਜ ਵੱਧ ਨਿਕਲੇ?''

ਭਾਈ ਜੈਰਾਮ ਨੇ ਕਿਹਾ, ਅੱਜ ਵੀ ੩੨੧) ਰੁਪਏ ਨਾਨਕ ਜੀ ਦੇ ਖਾਂਦਿਆਂ ਪੀਂਦਿਆਂ ਅਤੇ ਲੁਟਾਉਂਦਿਆਂ ਹੋਏ ਵੱਧ ਨਿਕਲੇ ਹਨ !''

ਬੀਬੀ ਨਾਨਕੀ ਜੀ ਨੇ ਕਿਹਾ-''ਮਹਾਰਾਜ ! ਇਸ ਪਾਸੋਂ (ਨਾਨਕ ਜੀ ਤੋਂ) ਜਿੰਨਾ ਰਾਇ ਬੁਲਾਰ ਵਰਸਾਯਾ ਹੈ, ਇੰਨਾ ਹੋਰ ਕੋਈ ਨਹੀਂ ਵਰਸਾਯਾ !'' ਇਹ ਆਖ ਕੇ ਉਸ ਨੇ ਠੰਡਾ ਹਉਕਾ ਭਰਿਆ ।

ਭਾਈ ਜੈਰਾਮ ਨੇ ਕਿਹਾ,-''ਸੁਣ ਭਾਗਵਾਨੇ ! ਤੂੰ ਤਾਂ ਆਖਦੀ ਹੈਂ ਸਿਰਫ ਰਾਇ ਬੁਲਾਰ ਇਸ ਪਾਸੋਂ ਵਰਸਾਯਾ ਹੈ, ਪਰ ਇਸ ਪਾਸੋਂ ਬਹੁਤ ਲੋਕ ਵਰਸਾਉਣਗੇ !''

ਬੀਬੀ ਨਾਨਕੀ ਜੀ ਪਤੀ ਦੇ ਉਪਰੋਕਤ ਵਚਨ ਸੁਣ ਕੇ ਬਹੁਤ ਪ੍ਰਸੰਨ ਹੋਈ ।

# ਪ੍ਰਕਰਣ ਤੇਰ੍ਹਵਾਂ

## [ਵਿਆਹ ਦੀ ਤਰੀਕ]

ਗੁਰੂ ਨਾਨਕ ਜੀ ਫੇਰ ਮੋਦੀ ਖਾਨਾ ਉਸੇ ਤਰ੍ਹਾਂ ਤੋਰਨ ਲਗੇ । ਸੰਮਤ ੧੫੫੧ ਬਿਕ੍ਰਮੀ, ਮਿਤੀ ਹਾੜ ਸੁਦੀ ਸੱਤਮੀ ਦਾ ਸਾਹਾ, ਗੁਰੂ ਨਾਨਕ ਜੀ ਦੇ ਵਿਆਹ ਦਾ, ਭਾਈ ਮੂਲ ਚੰਦ ਨੇ ਭਾਈ ਜੈਰਾਮ ਨੂੰ ਲਿਖ ਭੇਜਿਆ । ਬੀਬੀ ਨਾਨਕੀ ਜੀ ਨੇ ਆਪਣੇ ਘਰ ਵਧਾਈ ਕੀਤੀ । ਭਾਈ ਜੈਰਾਮ ਨੇ ਇਕ ਚਿਠੀ ਲਿਖੀ ਅਤੇ ਉਪਰ ਕੇਸਰ ਛਿੜਕ ਕੇ ਪੰਜ ਰੁਪਏ ਰੋਕ ਅਤੇ ਪਤਾਸਿਆਂ ਸਮੇਤ ਨਿਧੇ ਬ੍ਰਾਹਮਣ ਦੇ ਹਥ ਤਲਵੰਡੀ ਮਹਿਤਾ ਜੀ ਦੇ ਪਾਸ ਭੇਜ ਦਿਤੀ ।

## [ਤਲਵੰਡੀ ਵਿੱਚ ਖਬਰ ਭੇਜੀ]

ਬ੍ਰਾਹਮਣ ਤਲਵੰਡੀ ਪਹੁੰਚਕੇ ਮਹਿਤਾ ਕਾਲੂਰਾਮ ਨੂੰ ਮਿਲਿਆ ਅਤੇ ਵਧਾਈ ਦਿਤੀ । ਸਾਰੇ ਪਰਵਾਰ ਵਿਚ ਬਹੁਤ ਖੁਸ਼ੀ ਹੋਈ । ਭਾਜੀਆਂ ਵੰਡਣ ਲਗੇ । ਮਹਿਤਾ ਕਾਲੂ ਰਾਮ ਨੇ ਆਪਣੇ ਸਹੁਰੇ ਘਰ ਆਦਮੀ ਭੇਜਕੇ ਖਬਰ ਕੀਤੀ । ਉੱਥੇ ਵੀ ਵਧਾਈਆਂ ਹੋਣ ਲੱਗੀਆਂ।

ਫੇਰ ਮਹਿਤਾ ਜੀ ਰਾਇ ਬੁਲਾਰ ਪਾਸ ਗਏ ਅਤੇ ਜਾਕੇ ਕਿਹਾ–"ਰਾਇ ਜੀ ! ਤੁਹਾਡੇ ਨੌਕਰ ਨਾਨਕ ਦਾ ਵਿਆਹ ਹੈ, ਮੈਨੂੰ ਹੁਕਮ ਦਿਉ ਤਾਂ ਮੈਂ ਸੁਲਤਾਨਪੁਰ ਜਾਵਾਂ ?"

## [ਰਾਇ ਬੁਲਾਰ ਗੁੱਸੇ ਹੋਯਾ]

ਇਹ ਸੁਣਕੇ ਰਾਇ ਸਾਹਿਬ ਬਹੁਤ ਗੁਸੇ ਹੋਏ, ਅਤੇ ਆਖਣ ਲੱਗੇ–''ਮਹਿਤਾ ਤੇਰੀ ਮੱਤ ਨੂੰ ਕੀ ਹੋਯਾ ਹੈ ? ਤੂੰ ਨਾਨਕ ਨੂੰ ਆਪਣਾ ਪੁਤ ਜਾਣਦਾ ਹੈਂ ? ਉਹ ਤਾਂ ਸਾਰੇ ਸੰਸਾਰ ਦਾ ਮਾਲਿਕ ਹੈ ਅਤੇ ਸਭ ਉਸਦੇ ਨੌਕਰ ਹਨ, ਤੂੰ ਉਲਟਾ ਮੇਰਾ ਨੌਕਰ ਆਖਦਾ ਹੈਂ ।''

ਇਹ ਸੁਣ ਕੇ ਮਹਿਤਾ ਜੀ ਨੇ ਕਿਹਾ,–''ਰਾਇ ਜੀ ! ਬਖਸ਼ ਲਓ, ਮੈਂ ਭੁੱਲ ਗਿਆ ਜੀ ! ਫੇਰ ਉਹ ਗਲ ਕਦੇ ਨਹੀਂ ਆਖਾਂਗਾ ਜੀ!''

ਰਾਇ ਸਾਹਿਬ ਨੇ ਕਿਹਾ–''ਮਹਿਤਾ ! ਤੇਰਾ ਸੁਭਾਵ ਬਹੁਤ ਖਰਾਬ ਹੈ। ਦੇਖੀ ਕਿਧਰੇ ਕੋਈ ਕਬੋਲ ਨਾ ਬੋਲੀਂ । ਮੂਲਚੰਦ ਚੋਣਾ ਭੀ ਵਡਾ ਕਰੜਾ ਆਦਮੀ ਹੈ, ਤੁਸੀਂ ਦੋਵੇਂ ਇਕੋ ਜੇਹੇ ਹੋ, ਮਤ ਕੋਈ ਕਬੋਲ ਬੋਲਕੇ ਵਿਗਾੜ ਕਰਦੇ ਹੋਵੋ ।''

ਮਹਿਤਾ ਜੀ ਨੇ ਕਿਹਾ–''ਰਾਇ ਜੀ ! ਮੇਰਾ ਇਕੋ ਸੁਖੀਂ ਲੱਧਾ ਪੁੱਤ ਹੈ, ਅਤੇ ਉਸਦਾ ਹੁਣ ਵਿਆਹ ਹੈ, ਅਜੇਹੇ ਆਨੰਦ ਦੇ ਸਮੇਂ ਮੈਂ ਕਬੋਲ ਕਿਉਂ ਬੋਲਾਂਗਾ ?''

ਰਾਇ ਸਾਹਿਬ ਨੇ ਕਿਹਾ–''ਮਹਿਤਾ ! ਉਹ ਗੁਰੂ ਨਾਨਕ ਹੈ ਅਤੇ ਤੂੰ ਮਹਿਤਾ ਕਾਲੂ ਹੈਂ ।''

ਮਹਿਤਾ ਜੀ ਨੇ ਕਿਹਾ–''ਰਾਇ ਜੀ ! ਤੁਸੀਂ ਵਡੇ ਹੋ ਅਤੇ ਵਕਤ ਦੇ ਹਾਕਮ ਹੋ । ਤੁਸਾਂ ਇਹ ਬਚਨ ਕਿਸ ਤਰ੍ਹਾਂ ਕਿਹਾ? 'ਤੁਸੀਂ ਪਰਮੇਸ਼ਰ ਦੇ ਪਯਾਰੇ ਹੋ, ਇਸ ਲਈ ਕੋਈ ਸ਼ੁਭ ਬਚਨ ਮੂੰਹੋਂ ਆਖੋ ।''

ਰਾਇ ਸਾਹਿਬ ਨੇ ਕਿਹਾ–''ਹਛਾ ਮਹਿਤਾ ਜੀ ! ਜਾਓ ਤੁਹਾਡਾ ਖੁਦਾ ਭਲਾ ਕਰੇ । ਤੁਹਾਡੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋਣ । ਨਾਨਕ ਜੀ ਨੂੰ ਮੇਰੀ ਬੰਦਗੀ ਕਹਿਣੀ ।''

## [ਸਾਰਾ ਪਰਿਵਾਰ ਸੁਲਤਾਨਪੁਰ]

ਮਹਿਤਾ ਕਾਲੂਰਾਮ, ਰਾਇ ਬੁਲਾਰ ਪਾਸੋਂ ਵਿਦਾ ਹੋਕੇ ਘਰ ਗਿਆ। ਮਾਝੇ ਵਿਚੋਂ ਮਹਿਤਾ ਜੀ ਦੇ ਸਹੁਰੇ ਭੀ ਆ ਪਹੁੰਚੇ । ਹਾੜ ਦੀ ਸੰਗ੍ਰਾਂਦ

ਵਾਲੇ ਦਿਨ ਸਾਰੇ ਆਦਮੀ ਕਠੇ ਹੋਕੇ ਸੁਲਤਾਨਪੁਰ ਨੂੰ ਤੁਰ ਪਏ । ਪੰਜਵੇਂ ਦਿਨ ਉਥੇ ਜਾ ਪਹੁੰਚੇ, ਅਰ ਪਰਮਾਨੰਦ ਪਲਤੇ ਦੇ ਘਰ ਗਏ । ਸਾਰੇ ਕੁੜਮ ਆਪਸ ਵਿਚ ਮਿਲੇ ਗਿਲੇ ਅਤੇ ਵਧਾਈਆਂ ਲਈਆਂ ।

ਜਦ ਪੰਜ ਦਿਨ ਬਾਕੀ ਸਾਹੇ ਵਿਚ ਰਹੇ ਤਾਂ ਚੰਗੇ ਮਹੂਰਤ, ਵਿਆਹ ਦਾ ਅਰੰਭ ਕੀਤਾ ਅਤੇ ਜੰਞ ਬਣਾਕੇ ਸੁਲਤਾਨਪੁਰੋਂ ਤੁਰ ਪਏ । ਨੱਗਰ ਦੇ ਪਾਸ ਪਹੁੰਚਕੇ ਤੰਬੂ ਲਾ ਦਿਤੇ । ਭਾਈ ਜੈਰਾਮ ਨੇ ਨਿਧੇ ਬ੍ਰਾਹਮਣ ਨੂੰ ਮੂਲਚੰਦ ਦੇ ਪਾਸ ਅਗੋਂ ਭੇਜਿਆ ਕਿ ਜਾਉ ਖਬਰ ਕਰੋ ਜੋ ਬੇਦੀਆਂ ਦੀ ਜੰਞ ਨਗਰ ਦੇ ਬਾਹਰ ਆਣ ਉਤਰੀ ਹੈ ।

ਨਿਧਾ ਬ੍ਰਾਹਮਣ ਝਟ ਨੱਗਰ ਵਿਚ ਗਿਆ ਅਤੇ ਮੂਲਚੰਦ ਨੂੰ ਜਾਕੇ ਅਸੀਸ ਦਿਤੀ ਓਸ । ਆਖਣ ਲੱਗਾ-''ਬੇਦੀਆਂ ਦੀ ਜੰਞ ਨੱਗਰ ਦੇ ਬਾਹਰ ਆਨ ਉੱਤਰੀ ਹੈ । ਸੋ ਤੁਹਾਨੂੰ ਖਬਰ ਕਰਨ ਵਾਸਤੇ ਮੈਨੂੰ ਭਾਈ ਜੈਰਾਮ ਨੇ ਭੇਜਿਆ ਹੈ ।''

ਮੂਲਚੰਦ ਨੇ ਬ੍ਰਾਹਮਣ ਦਾ ਆਦਰ ਭਾਉ ਕੀਤਾ ਅਤੇ ਕਿਹਾ ''ਬਹੁਤ ਭਲਾ ਜੀ !'' ਉਸਨੂੰ ਬਿਠਾਕੇ ਆਪ ਆਪਣੀ ਬਿਰਾਦਰੀ ਦੇ ਭਰਾ ਭਾਈ ਇਕਠੇ ਕਰਨ ਗਿਆ । ਹਿੱਤਾ ਰੰਧਵਾ ਜੋ ਉਸ ਨੱਗਰ ਦਾ ਚੌਧਰੀ ਸੀ, ਉਸਨੂੰ ਜਾ ਕੇ ਮੂਲਚੰਦ ਨੇ ਕਿਹਾ-'ਚੌਧਰੀ ਜੀ ! ਬੇਦੀਆਂ ਦੀ ਬਰਾਤ ਬਾਗ ਵਿਚ ਆਣ ਉਤਰੀ ਹੈ ਸੋ ਆਪ ਕਿਰਪਾ ਕਰਕੇ ਚਲੋ। ਅਜਿੱਤੇ ਦੇ ਬਾਪੂ ਹਿੱਤੇ ਰੰਧਾਵੇ ਨੇ ਕਿਹਾ-''ਅਜਿਤਿਆ ! ਤੂੰ ਭਈ ਮੂਲੇ ਨਾਲ ਜਾਹ । ਮੇਰਾ ਸਰੀਰ ਹੁਣ ਬਿਰਧ ਹੈ । ਇਸ ਲਈ ਮੈਂ ਤਾਂ ਜਾ ਨਹੀਂ ਸਕਦਾ । ਜੋ ਕੁਝ ਮੂਲਾ ਕਹੇ ਉਹ ਚੰਗੀ ਤਰ੍ਹਾਂ ਕਰੀਂ ।'' ਫੇਰ ਮੂਲਚੰਦ ਨੂੰ ਆਖਣ ਲਗਾ-''ਭਾਈ ਮੂਲਿਆ! ਮੈਂ ਤੇਰ ਨਾਲ ਜਾਂਦਾ ਤਾਂ ਸਹੀ, ਪਰ ਮੇਰਾ ਸਰੀਰ ਹੁਣ ਭਾਰ ਨਹੀਂ ਝਲ ਸਕਦਾ।''

ਇਸ ਪਰ ਮੂਲ ਚੰਦ ਨੇ ਕਿਹਾ-''ਚੌਧਰੀ ਜੀ ਤੁਹਾਡਾ ਜੋ ਹੁਕਮ ਹੈ, ਇਹ ਤੁਸੀਂ ਆਪ ਹੀ ਹੋ ।''

## [ਅਜਿੱਤੇ ਚੋਧਰੀ ਦਾ ਉਪਦੇਸ਼]

ਫੇਰ ਅਜਿੱਤੇ ਰੰਧਾਵੇ ਨੇ ਭਾਈ ਮੂਲਚੰਦ ਨੂੰ ਕਿਹਾ–''ਸੁਣ ਭਾਈ! ਤੇਰੇ ਘਰ ਚੰਗੇ ਚੰਗੇ ਲੋਕ ਆਕੇ ਢੁੱਕੇ ਹਨ, ਸੋ ਤੂੰ ਕੁਝ ਸ਼ਰਮ ਰਖੀਂ ਅਤੇ ਉਹਨਾਂ ਦੀ ਸ਼ਰਮ ਰਖਣ ਨੂੰ ਲੋਚੀਂ । ਜੀਭ ਨੂੰ ਰਤਾ ਸੰਭਾਲਕੇ ਰੱਖੀਂ, ਇਹੋ ਸਾਡਾ ਆਖਣਾ ਹਈ । ਮੈਂ ਸੁਣਿਆ ਹੈ ਜੋ ਮਹਿਤਾ ਕਾਲੂ ਬੇਦੀ ਭੱਟੀਆਂ ਦਾ ਪਟਵਾਰੀ ਹੈ ਅਤੇ ਉਹ ਪੁਤਰ ਨੂੰ ਬੁਰਾ ਬੋਲਦਾ ਹੈ, ਅਤੇ ਤੂੰ ਭੀ ਜ਼ਬਾਨ ਦਾ ਕੋੜਾ ਹੈਂ। ਸੋ ਤੂੰ ਭਲੇ ਮਨੁੱਖਾਂ ਦਾ ਆਪਣੀ ਵਲੋਂ ਅਦਬ ਕਰੀਂ !''

ਮੂਲਚੰਦ ਨੇ ਕਿਹਾ–''ਬਹੁਤ ਭਲਾ ਚੋਧਰੀ ਜੀ ! ਜਿਸ ਤਰ੍ਹਾਂ ਤੁਸੀਂ ਕਹੋਗੇ ਮੈਂ ਉਸ ਤਰ੍ਹਾਂ ਕਰਾਂਗਾ । ਤੁਸੀਂ ਸਾਡੇ ਆਸਰੇ ਹੋ, ਸਾਨੂੰ ਇਕ ਪਰਮੇਸ਼ਵਰ ਦੀ ਓਟ ਹੈ ਅਤੇ ਦੂਜੀ ਤੁਹਾਡੀ !''

ਅਜਿੱਤੇ ਚੋਧਰੀ ਨੇ ਕਿਹਾ–''ਭਾਈ ਮੂਲਚੰਦ ! ਅਸਾਂ ਦੋਹਾਂ ਨੂੰ ਪਰਮੇਸ਼ਵਰ ਦੀ ਓਟ ਹੈ । ਉਸ ਦਾ ਆਸਰਾ ਮਨ ਵਿਚ ਰਖੋ । ਹੁਣ ਤੁਸੀਂ ਜਾਕੇ ਜੰਞ ਦਾ ਅੱਗਾ ਲਵੋ, ਮੈ ਭੀ ਆਉਂਦਾ ਹਾਂ ।''

## [ਬਰਾਤ ਦਾ ਸਵਾਗਤ]

ਭਾਈ ਮੂਲ ਚੰਦ ਨੇ ਨਿਧੇ ਬ੍ਰਾਹਮਣ ਨੂੰ ਅਗੇ ਭੇਜਿਆ ਅਤੇ ਆਪ ਸਭ ਲੋਕ ਇਕਠੇ ਕਰਕੇ ਜੰਞ ਦਾ ਅੱਗਾ ਲੈਣ ਲਈ ਗਿਆ । ਚੋਧਰੀ ਅਜਿੱਤਾ ਭੀ ਨਾਲ ਹੀ ਸੀ । ਜੰਞ ਦਾ ਚੰਗਾ ਆਦਰ ਭਾਉ ਕੀਤਾ ਗਿਆ। ਕਈ ਤਰ੍ਹਾਂ ਦੇ ਵਾਜੇ ਵਜ ਰਹੇ ਸਨ, ਵੱਡਾ ਉਤਸ਼ਾਹ ਹੋ ਰਿਹਾ ਸੀ । ਚੁਗਣ ਗਈ ਗਾਈਆਂ ਦੇ ਮੁੜ ਘਰ ਆਉਣ ਦੇ ਵੇਲੇ ਜੰਞ ਨੱਗਰ ਵਿਚ ਦਾਖਲ ਹੋਈ ਅਰ ਉਤਾਰੇ ਦੇ ਥਾਂ ਠਹਿਰੀ । ਲਾੜੇ ਨੂੰ ਦੇਖ ਕੇ ਸਾਰੇ ਇਸਤ੍ਰੀ ਪੁਰਸ਼ ਬਹੁਤ ਪ੍ਰਸੰਨ ਹੋਏ। ਜਦ ਲਾਵਾਂ ਦਾ ਵੇਲਾ ਆਇਆ, ਤਾਂ ਲਾਵਾਂ ਫੇਰੇ ਦਿਤੇ ਗਏ । ਭਾਈ ਮੂਲਚੰਦ ਨੇ ਤਿੰਨ ਦਿਨ ਤਕ ਵਡੇ ਆਦਰ ਭਾਉ ਨਾਲ ਬਰਾਤ ਨੂੰ ਰਖਯਾ । ਕਿਸੇ ਤਰ੍ਹਾਂ ਦਾ

ਕੋਈ ਬੋਲ ਕੁਬੋਲ ਨਾ ਹੋਇਆ । ਚੌਥੇ ਦਿਨ ਡੋਲੀ ਲੈ ਕੇ ਸਾਰੇ ਬਰਾਤੀ ਸੁਲਤਾਨਪੁਰ ਨੂੰ ਤੁਰ ਪਏ । ਮਹਿਤਾ ਕਾਲੂਰਾਮ ਅਤੇ ਲਾਲੂਰਾਮ ਆਖਣ ਲਗੇ ਜੋ ਨੀਂਗਰ ਅਤੇ ਵਹੁਟੀ ਆਪਣੇ ਘਰ ਤਲਵੰਡੀ ਚੱਲਣ । ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਆਖੇ ਜੋ ਇਥੇ ਰਹਿਣ । ਇਸ ਖਿੱਚਾ ਖਿੱਚੀ ਵਿਚ ਉਹ ਦਿਨ ਗੁਜ਼ਰ ਗਿਆ । ਫੇਰ ਭਾਈ ਮੂਲਚੰਦ ਨੇ ਕਿਹਾ-''ਸੁਣ ਭਾਈ ਜੈਰਾਮ ! ਨੀਂਗਰ ਦੀ ਮਾਂ ਚਾਹੁੰਦੀ ਹੈ ਨੀਂਗਰ ਇਕ ਵਾਰੀ ਘਰ ਆਵੇ । ਸੋ ਇਕ ਵਾਰੀ ਘਰ ਜਾਣ ਅਤੇ ਫੇਰ ਆਕੇ ਏਥੇ ਰਹਿਣ । ਕਿਉਂਕਿ ਇਨ੍ਹਾਂ ਦਾ ਰੁਜ਼ਗਾਰ ਜੋ ਏਥੇ ਹੈ, ਫੇਰ ਕਿਸ ਤਰ੍ਹਾਂ ਏਹ ਤਲਵੰਡੀ ਰਹਿ ਸਕਦੇ ਹਨ ?''

## [ਗੁਰੂ ਨਾਨਕ ਜੀ ਤਲਵੰਡੀ ਗਏ]

ਗੁਰੂ ਨਾਨਕ ਜੀ ਪਰਿਵਾਰ ਸਮੇਤ ਤਲਵੰਡੀ ਨੂੰ ਚੱਲੇ । ਭਾਈ ਬਾਲੇ ਨੂੰ ਗੁਰੂ ਨਾਨਕ ਜੀ ਨੇ ਕਿਹਾ ਕਿ-ਭਾਈ ਬਾਲਾ ਜੀ ! ਸਾਡੇ ਆਉਂਦਿਆਂ ਤਕ ਕੰਮ ਚਲਾਓ ।

ਭਾਈ ਬਾਲੇ ਨੇ ਕਿਹਾ-''ਮਹਾਰਾਜ ! ਮੈਂ ਤਾਂ ਜੱਟ ਲੋਕ ਹਾਂ, ਮੈਥੋਂ ਮੋਦੀਖਾਨੇ ਦਾ ਕੰਮ ਕਿਸ ਤਰ੍ਹਾਂ ਚਲੇਗਾ ?''

ਇਸ ਪਰ ਗੁਰੂ ਨਾਨਕ ਨੇ ਕਿਹਾ-''ਭਾਈ ਬਾਲਾ ਜੀ ! ਤੁਸੀਂ ਚਿੰਤਾ ਨਾ ਕਰੋ । ਕਰਤਾਰ ਕੰਮ ਚਲਾਵੇਗਾ । ਤੁਸੀਂ ਸਿਰਫ ਹਾਜ਼ਰ ਰਹਿਣਾ । ਇਕ ਮਹੀਨੇ ਤਕ ਅਸੀਂ ਜ਼ਰੂਰ ਆ ਜਾਵਾਂਗੇ ।''

ਤਦ ਭਾਈ ਬਾਲੇ ਨੇ ਕਿਹਾ-''ਜੀ ! ਜਿਸ ਤਰ੍ਹਾਂ ਆਪ ਦਾ ਹੁਕਮ।''

# ਪ੍ਰਕਰਣ ਚੌਦ੍ਹਵਾਂ

## [ਗੁਰੂ ਨਾਨਕ ਜੀ ਦਾ ਸੁਲਤਾਨਪੁਰ ਆਉਣਾ]

ਗੁਰੂ ਨਾਨਕ ਜੀ ਤਲਵੰਡੀ ਗਏ ਅਤੇ ਇਕ ਮਹੀਨਾ ਉੱਥੇ ਰਹਿਕੇ ਫਿਰ ਸੁਲਤਾਨਪੁਰ ਮੁੜ ਆਏ । ਭਾਈ ਜੈਰਾਮ ਅਤੇ ਭੈਣ ਬੀਬੀ ਨਾਨਕੀ ਜੀ ਨੂੰ ਮਿਲੇ ਗਿਲੇ । ਗੁਰੂ ਨਾਨਕ ਜੀ ਦੀ ਵਹੁਟੀ ਭੀ ਨਿਨਾਣ ਦੀ ਪੈਰੀਂ ਪਈ । ਬੀਬੀ ਨਾਨਕੀ ਜੀ ਨੇ ਉਸਨੂੰ ਗਲ ਨਾਲ ਲਾਇਆ ਅਤੇ ਅਸੀਸ ਦਿੱਤੀ ।

ਦੂਜੇ ਦਿਨ ਗੁਰੂ ਨਾਨਕ ਜੀ ਮੋਦੀਖਾਨੇ ਜਾ ਬੈਠੇ । ਵੱਡੀ ਦਲੇਰੀ ਨਾਲ ਪਹਿਲੇ ਵਾਂਗ ਕੰਮ ਕਰਨ ਲੱਗੇ, ਜੋ ਕੁਝ ਕੋਈ ਆਕੇ ਮੰਗਦਾ, ਝੱਟ ਉਸਨੂੰ ਪੂਰਾ ਕਰਦੇ । ਭਾਈ ਬਾਲਾ ਲਿਆ ਲਿਆ ਕੇ ਫੜਾਈ ਜਾਂਦਾ ਅਤੇ ਗੁਰੂ ਨਾਨਕ ਜੀ ਦੀ ਮੁਢ ਦੀ ਜੇਹੜੀ ਚਾਲ ਸੀ, ਉਹ ਹੁਣ ਭੀ ਕਾਇਮ ਰਹੀ । ਦ੍ਵੈਸ਼ੀ ਇਹੋ ਆਖਣ ਕਿ–''ਭਾਈ ! ਨਵਾਬ ਦਾ ਮੋਦੀਖਾਨਾ ਇਸਦੇ ਹੱਥ ਆਇਆ ਹੈ, ਸੋ ਮਨ ਭਾਉਂਦਾ ਲੁਟਾਈ ਜਾਂਦਾ ਹੈ ।'' ਕੋਈ ਆਖਦਾ ਕਿ,–''ਇਸਦੇ ਪਾਸ ਪਾਰਸ ਹੈ, ਜਿਸ ਨਾਲ ਸੋਨਾ ਬਣਾਕੇ ਇਸ ਤਰ੍ਹਾਂ ਦਾ ਦਾਨ ਕਰਦਾ ਹੈ !' ਕੋਈ ਆਖਦਾ,–'ਇਹ ਤਾਂ ਪ੍ਰਤੱਖ ਪੁੰਨ ਦਾ ਅਵਤਾਰ ਹੈ !'' ਇਸ ਤਰ੍ਹਾਂ ਜਿਸਦੇ ਜੀ ਵਿੱਚ ਜੋ ਆਯਾ, ਉਸਨੇ ਇਕ ਦੂਜੇ ਨੂੰ ਆਖ ਸੁਣਾਯਾ।

ਬੀਬੀ ਸੁਲੱਖਣੀ ਜੀ (ਗੁਰੂ ਨਾਨਕ ਜੀ ਦੀ ਵਹੁਟੀ) ਨੂੰ ਉਸਦਾ ਪਿਤਾ ਘਰ ਲੈ ਗਿਆ । ਇਸ ਲਈ ਉਸ ਦੇ ਪਿੱਛੋਂ ਕੁਝ ਦਿਨ ਗੁਰੂ

ਨਾਨਕ ਜੀ ਭੈਣ ਦੇ ਘਰ ਰਹੇ ਫੇਰ ਜਦ ਵਹੁਟੀ ਆ ਗਈ, ਤਾਂ ਵੱਖਰਾ ਥਾਂ ਲੈਕੇ ਰਹਿਣ ਲੱਗੇ । ਜੋ ਚੀਜ਼ ਵਸਤ ਘਰ ਵਿਚ ਚਾਹੀਦੀ ਸੀ, ਗੁਰੂ ਨਾਨਕ ਜੀ ਨੇ ਅਕੱਠੀ ਕਰ ਦਿੱਤੀ । ਭਾਵੇਂ ਗੁਰੂ ਨਾਨਕ ਜੀ ਨਿੱਤ ਨਵੇਂ ਤੋਂ ਨਵੇਂ ਕਪੜੇ ਅਤੇ ਪੁਸ਼ਾਕਾ ਆਪਣੀ ਵਹੁਟੀ ਨੂੰ ਦੇਂਦੇ ਸਨ, ਅਤੇ ਸਭ ਤਰ੍ਹਾਂ ਨਾਲ ਸੁਖੀ ਰੱਖਣ ਵਿਚ ਕੋਈ ਕਸਰ ਨਹੀਂ ਰੱਖਦੇ ਸਨ, ਪਰ ਵਹੁਟੀ ਨਾਲ ਮੋਹ ਥੋੜਾ ਕਰਦੇ ਸਨ । ਇਸ ਲਈ ਬੀਬੀ ਸੁਲੱਖਣੀ ਜੀ ਜਦ ਨਿਨਾਣ ਪਾਸ ਜਾਂਦੀ, ਤਾਂ ਜ਼ਰਾ ਮੂੰਹ ਵੱਟਕੇ ਰੱਖਦੀ, ਪਰ ਬੀਬੀ ਨਾਨਕੀ ਜੀ ਆਪਣੀ ਭਰਜਾਈ ਜਾਣਕੇ ਉਸਨੂੰ ਬਹੁਤ ਪਯਾਰ ਕਰਦੀ ਸੀ ।

## [ਬੀਬੀ ਸੁਲੱਖਣੀ ਦੀ ਨਰਾਜ਼ਗੀ]

ਇਸ ਤਰ੍ਹਾਂ ਕਈ ਦਿਨ ਗੁਜ਼ਰ ਗਏ । ਗੁਰੂ ਨਾਨਕ ਜੀ ਦੇ ਮਨ ਵਿਚ ਆਉਂਦੀ, ਤਾਂ ਘਰ ਆ ਜਾਂਦੇ, ਨਹੀਂ ਤਾਂ ਕਈ ਕਈ ਦਿਨ ਘਰ ਵੜਨ ਹੀ ਨਹੀਂ । ਇਸ ਕਾਰਣ ਬੀਬੀ ਸੁਲੱਖਣੀ ਜੀ ਬਹੁਤ ਨਾਰਾਜ਼ ਰਹਿੰਦੀ । ਜਦ ਉਸਦਾ ਬਾਪੂ ਉਸਨੂੰ ਮਿਲਣ ਆਉਂਦਾ, ਤਾ ਉਸਨੂੰ ਆਖਦੀ ਕਿ,–''ਤੁਸਾਂ! ਮੈਨੂੰ ਕਿਸ ਦੇ ਲੜ ਲਾਯਾ ਹੈ ? ਉਹ ਤਾਂ ਘਰ ਹੀ ਨਹੀਂ ਆਉਂਦਾ ! ਜੇ ਆਉਂਦਾ ਹੈ, ਤਾਂ ਬੋਲਦਾ ਨਹੀਂ !''

ਭਾਈ ਮੂਲਚੰਦ ਭਾਈ ਜੈਰਾਮ ਪਾਸ ਜਾਕੇ ਗੁੱਸੇ ਹੁੰਦਾ ਅਤੇ ਕਹਿੰਦਾ ਕਿ,''ਤੁਸਾਂ ਮੇਰੀ ਧੀ ਨੂੰ ਡੋਬ ਛਡਿਆ ਹੈ !''

ਭਾਈ ਜੈਰਾਮ ਜੀ ਨੇ ਕਿਹਾ,–''ਮਹਿਤਾ ਜੀ ! ਤੁਹਾਡੀ ਧੀ ਨੂੰ ਕੀ ਦੁੱਖ ਹੈ ? ਖਾਣ ਪੀਣ ਅਤੇ ਪਹਿਰਨ ਦੀ ਕੋਈ ਪਰਵਾਹ ਨਹੀਂ ! ਨਿੱਤ ਨਵੀਂ ਤੋਂ ਨਵੀਂ ਚੀਜ਼ ਘਰ ਵਿਚ ਆਉਂਦੀ ਹੈ, ਹੋਰ ਕੀ ਚਾਹੀਦਾ ਹੈ ?''

ਭਾਈ ਮੂਲਚੰਦ ਵਿਚਾਰਾ ਚੁੱਪ ਕਰਕੇ ਚਲਿਆ ਗਿਆ।।

## [ਚੰਦੋਰਾਣੀ]

ਇਕ ਦਿਨ ਭਾਈ ਮੂਲਚੰਦ ਦੀ ਇਸਤ੍ਰੀ ਚੰਦੋ ਰਾਣੀ (ਬੀਬੀ ਸੁਲੱਖਣੀ ਜੀ ਦੀ ਮਾਂ ਅਤੇ ਗੁਰੂ ਨਾਨਕ ਜੀ ਦੀ ਸੱਸ) ਆਪਣੀ ਧੀ ਨੂੰ ਮਿਲਣ ਆਈ, ਤਾਂ ਉਸਨੂੰ ਭੀ ਬੀਬੀ ਸੁਲੱਖਣੀ ਨੇ ਉਹੋ ਗੱਲ ਆਖੀ ਕਿ,–''ਮੇਰਾ ਪਤੀ ਕਈ ਦਿਨ ਘਰ ਹੀ ਨਹੀਂ ਵੜਦਾ !''

## [ਚੰਦੋਰਾਣੀ ਦੇ ਉਲਾਂਭੇ]

ਇਹ ਸੁਣਦਿਆਂ ਹੀ ਚੰਦੋਰਾਣੀ ਬੀਬੀ ਨਾਨਕੀ ਜੀ ਨਾਲ ਆਕੇ ਲੜਨ ਲੱਗੀ,–''ਕਿਉਂ ਜੀ ! ਤੁਸੀਂ ਅਜੇਹੀਆਂ ਹਕੂਮਤਾਂ ਕਰਨ ਲੱਗੇ ਹੋ ? ਤੁਹਾਨੂੰ ਪਰਮੇਸ਼ਰ ਦਾ ਭਉ ਨਹੀਂ ਆਉਂਦਾ? ਤੂੰ ਆਪਣੇ ਭਰਾ ਨੂੰ ਨਹੀਂ ਸਮਝਾਉਂਦੀ, ਇਹ ਕੀ ਗੱਲ ਹੈ? ਨਾ ਤੂੰ ਭਰਜਾਈ ਦੀ ਖਬਰ ਲੈਂਦੀ ਹੈਂ, ਅਤੇ ਨਾ ਭਣਵਈਆ ਸਾਲੇ ਦੀ ਖਬਰ ਲੈਂਦਾ ਹੈ ?''

## [ਬੀਬੀ ਨਾਨਕੀ ਜੀ ਦਾ ਉੱਤਰ]

ਬੀਬੀ ਨਾਨਕੀ ਨੇ ਸ਼ਾਂਤੀ ਨਾਲ ਕਿਹਾ,–''ਸੁਣੋ ਮਾਸੀ ਜੀ! ਮੈਂ ਭਰਾ ਨੂੰ ਕੀ ਦੇਖਕੇ ਸਮਝਾਵਾਂ ? ਮੇਰਾ ਭਰਾ ਚੋਰੀ ਨਹੀਂ ਕਰਦਾ,ਯਾਰੀ ਨਹੀਂ ਕਰਦਾ, ਕੋਈ ਨਸ਼ਾ ਨਹੀਂ ਵਰਤਦਾ, ਜੂਆ ਨਹੀਂ ਖੇਡਦਾ, ਠਗਦਾ ਨਹੀਂ, ਹੋਰ ਭੀ ਕੋਈ ਬੁਰਾ ਕਰਮ ਨਹੀਂ ਕਰਦਾ, ਜਿਸਨੂੰ ਦੇਖਕੇ ਮੈਂ ਸਮਝਾਵਾਂ । ਹਾਂ, ਆਪਣੀ ਕਮਾਈ ਵਿਚੋਂ ਨੰਗੇ ਭੁੱਖੇ ਨੂੰ ਵੰਡ ਦੇਂਦਾ ਹੈ, ਦਾਨ ਪੁੰਨ ਕਰਦਾ ਹੈ, ਮਿੱਠਾ ਬੋਲਦਾ ਹੈ, ਪੂਰਾ ਤੋਲਦਾ ਹੈ । ਸੋ ਏਨ੍ਹਾਂ ਸ਼ੁਭ ਕਰਮਾਂ ਤੋਂ ਵਰਜਣਾ, ਤਾਂ ਮੈਂ ਚੰਗਾ ਨਹੀਂ ਸਮਝਦੀ । ਮਾਸੀ ਜੀ ! ਤੁਸੀਂ ਉਲਾਂਭੇ ਤਾਂ ਦਿਓ ਜੇਕਰ ਤੁਹਾਡੀ ਧੀ ਨੰਗੀ ਭੁੱਖੀ ਰਹਿੰਦੀ ਹੋਵੇ, ਕੱਪੜਾ ਲੱਤਾ ਅਤੇ ਚੰਗਾ ਖਾਣਾ ਪੀਣਾ ਉਸਨੂੰ ਨਸੀਬ ਨਾ ਹੁੰਦਾ ਹੋਵੇ। ਤੁਹਾਡੀ ਧੀ ਦੇ ਘਰ ਨਿੱਤ ਨਵੀਆਂ ਤੋਂ ਨਵੀਆਂ ਚੀਜ਼ਾਂ ਆਉਂਦੀਆਂ ਰਹਿੰਦੀਆਂ ਹਨ, ਨੌਕਰ ਚਾਕਰ 'ਜੀ ! ਜੀ !' ਪਏ ਆਖਦੇ ਹਨ, ਸੋ ਇਸ ਤੋਂ ਵੱਖਰਾ ਹੋਰ ਕੀ ਚਾਹੀਦਾ ਹੈ ? ਚੰਗਾ ਭਲਾ ਖਾਂਦਿਆ ਪੀਂਦਿਆਂ

ਅਤੇ ਪਹਿਰਦਿਆਂ ਹੋਯਾਂ ਭੀ ਤੁਹਾਡੀ ਧੀ ਸਾਨੂੰ ਸ਼ਰਮਿੰਦਾ ਕਰੇ, ਤਾਂ ਤੁਸੀਂ ਜਾਣੋ । ਸਾਡਾ ਮੂੰਹ ਇਸ ਵਿਚ ਨਹੀਂ ਸੋਭਦਾ ਕਿ ਅਸੀਂ ਤੁਹਾਨੂੰ ਕੁਝ ਘੱਟ ਵਧ ਆਖੀਏ । ਕਪੜੇ ਦੀ ਥਾਂ ਚੰਗਾ ਕਪੜਾ, ਰੋਟੀ ਦੀ ਜਗ੍ਹਾ ਚੰਗੀ ਰੋਟੀ, ਇਤਯਾਦਕ ਹਰੇਕ ਚੀਜ਼ ਵੇਲੇ ਸਿਰ ਤੁਹਾਡੀ ਧੀ ਨੂੰ ਮਿਲਦੀ ਰਹਿੰਦੀ ਹੈ, ਕਿਸੇ ਗੱਲ ਦੀ ਕੋਈ ਪਰਵਾਹ ਨਹੀਂ, ਮੈਂ ਹਰ ਵੇਲੇ 'ਜੀ ! ਜੀ !' ਪਈ ਕਰਦੀ ਹਾਂ, 'ਭਾਬੀ' ਬਿਨਾਂ ਮੈਂ ਮੂੰਹੋਂ ਕੁਝ ਨਹੀਂ ਆਖਦੀ, ਸੋ ਇੰਨਾ ਹੁੰਦਿਆਂ ਭੀ ਤੁਸੀਂ ਸਾਨੂੰ ਖੁਆਰ ਕਰੋ, ਤਾਂ ਸਾਡੇ ਕੀ ਵੱਸ ਹੈ ! ਤੁਸੀਂ ਜਾਣੋ ਤੁਹਾਡੀ ਖੁਸ਼ੀ । ਅਸੀਂ ਤਾਂ ਤੁਹਾਨੂੰ ਕੁਝ ਨਹੀਂ ਆਖਦੇ ।'

## [ਚੰਦੋਰਾਣੀ ਦਾ ਸੁਲੱਖਣੀ ਨੂੰ ਉਪਦੇਸ਼]

ਬੀਬੀ ਨਾਨਕੀ ਜੀ ਦਾ ਯੋਗ ਉੱਤਰ ਸੁਣਕੇ ਚੰਦੋਰਾਣੀ ਚੁੱਪ ਕਰ ਰਹੀ, ਅਤੇ ਸ਼ਰਮਿੰਦੀ ਹੋਕੇ ਧੀ ਦੇ ਘਰ ਚਲੀ ਗਈ। ਜਾਕੇ ਆਖਣ ਲੱਗੀ,–''ਸੁਣ ਧੀਏ ! ਤੇਰੀ ਨਿਨਾਣ ਨੇ, ਤਾਂ ਉਲਟਾ ਮੈਨੂੰ ਸ਼ਰਮਿੰਦਾ ਕਰ ਛਡਿਆ ਹੈ । ਮੈਨੂੰ ਤਾਂ ਅੱਗੋਂ ਕੁਝ ਭੀ ਜਵਾਬ ਨਹੀਂ ਆਹੁੜਿਆ। ਧੀਏ ! ਕੁਝ ਤੂੰ ਵੀ ਨਿਉਂਕੇ ਤੁਰਿਆ ਕਰ !''

ਬੀਬੀ ਸੁਲੱਖਣੀ ਨੇ ਕਿਹਾ,–''ਮਾਂ ਜੀ ! ਮੈਂ ਕੋਈ ਨੰਗੀ ਭੁੱਖੀ ਤਾਂ ਨਹੀਂ ਰਹਿੰਦੀ, ਖਾਣ ਪੀਣ ਨੂੰ ਘਰ ਵਿਚ ਸਭ ਕੁਝ ਹੈ ਤੇ ਇਨ੍ਹਾਂ ਗੱਲਾਂ ਦੀ ਮੈਂ ਉਂਜ ਭੀ ਕਦ ਪ੍ਰਵਾਹ ਕਰਦੀ ਹਾਂ!''

ਇਸ ਪਰ ਚੰਦੋਰਾਣੀ ਨੇ, ਵਿਚ ਵਿਚਾਲੇ ਗੱਲ ਟੁੱਟਕੇ ਕਿਹਾ,– ''ਧੀਏ ! ਖਾਣ ਪੀਣ ਅਤੇ ਪਹਿਰਨ ਨੂੰ ਘਰ ਵਿਚ ਜਦ ਸਭ ਕੁਝ ਹੈ ਤਾਂ ਫੇਰ ਤੂੰ ਕਿਸ ਗੱਲੋਂ ਦੁਖੀ ਹੈਂ ?''

## [ਪਯਾਰ ਦੀ ਭੁੱਖ]

ਬੀਬੀ ਸੁਲੱਖਣੀ ਨੇ ਕਿਹਾ,–''ਮਾਂ ਜੀ ! ਮੈਨੂੰ ਹੋਰ ਕੋਈ ਦੁੱਖ ਨਹੀਂ। ਮੈਨੂੰ ਦੁੱਖ ਹੈ ਕਿ ਉਹ ਮੈਨੂੰ ਪਯਾਰ ਨਹੀਂ ਕਰਦਾ! ਮੇਰੇ ਨਾਲ

ਹਨ, ਘਰ ਨਹੀਂ ਆਉਂਦਾ !''

ਇਹ ਸੁਣਕੇ ਚੰਦੋਰਾਣੀ ਫੇਰ ਬੀਬੀ ਨਾਨਕੀ ਦੇ ਪਾਸ ਆਈ । ਆਖਣ ਲੱਗੀ,-''ਬੱਚੀਏ ! ਤੇਰੀ ਭਰਜਾਈ ਆਖਦੀ ਹੈ--ਅੰਮਾਂ ! ਮੈਂ ਨੰਗੀ ਭੁੱਖੀ ਤਾਂ ਨਹੀਂ ਰਹਿੰਦੀ, ਪਰ ਉਹ ਮੇਰੇ ਨਾਲ ਚੰਗੀ ਤਰ੍ਹਾਂ ਬੋਲਦਾ ਨਹੀਂ । ਪਹਿਲੇ ਤਾਂ ਘਰ ਹੀ ਨਹੀਂ ਆਉਂਦਾ, ਜੇ ਆਯਾ ਤਾਂ ਮਹੀਨੇ ਪਿੱਛੋਂ । ਸੋ ਤੂੰ ਇਹ ਜਾਣ ਲੈ ਜੋ ਮਰਦ ਜੇਕਰ ਚੰਗੀ ਤਰਾਂ ਆਪਣੀ ਵਹੁਟੀ ਨੂੰ ਨਾ ਮਿਲੇ, ਉਸਦੇ ਦੁਖ ਸੁਖ ਦੀ ਗੱਲ ਨਾ ਪੁੱਛੇ, ਤਾਂ ਵਹੁਟੀ ਵਿਚਾਰੀ ਦੁਖੀ ਹੋਵੇ ਕਿ ਨਹੀਂ ? ਤ੍ਰੀਮਤ ਜਾਤ ਗਹਿਣੇ ਕਪੜੇ ਨਾਲ ਏਤਨੀ ਖੁਸ਼ ਨਹੀਂ ਹੁੰਦੀ ਜਿਤਨੀ ਕਿ ਆਪਣੇ ਮਰਦ ਦੇ ਹੱਸਕੇ ਬੋਲਣ ਅਤੇ ਪਜਾਰ ਕਰਨ ਨਾਲ ਹੁੰਦੀ ਹੈ ।'

ਬੀਬੀ ਨਾਨਕੀ ਜੀ ਨੇ ਕਿਹਾ,-''ਸੁਣੋ ਮਾਸੀ ਜੀ ! ਮੇਰੀ ਭਾਬੀ ਦਾ ਸੁਭਾਵ ਭੀ ਰਤਾ ਕਰੜਾ ਹੈ । ਮੈਂ ਕਈ ਵਾਰੀ ਸੱਦ ਘੱਲਦੀ ਹਾਂ, ਤਾਂ ਭੀ ਨਹੀਂ ਆਉਂਦੀ । ਜੇ ਕਦੀ ਬਹੁਤ ਸਦਿਆਂ ਸਦਾਯਾਂ ਆਉਂਦੀ ਹੈ, ਤਾਂ ਵੱਡੀ ਲੋਹੀ ਲਾਖੀ ਹੋਕੇ। ਮੈਂ ਆਪਣੇ ਮਨ ਵਿਚ ਇਹ ਸਮਝਦੀ ਹਾਂ ਜੁ ਮੇਰੀ ਛੋਟੀ ਭਰਜਾਈ ਹੈ, ਜਿਸ ਤਰ੍ਹਾਂ ਇਹ ਸੁਖੀ ਰਹੇ ਉਸੇ ਤਰ੍ਹਾਂ ਸਹੀ, ਕਿਉਂ ਜੇ ਅਸਾਂ ਇਸ ਨੂੰ ਝੋਲੀ ਪਾਕੇ ਲਿਆਂਦਾ ਹੈ ਅਤੇ ਇਹ ਭਲੇ ਘਰ ਦੀ ਧੀ ਹੈ, ਆਪੇ ਕਿਸੇ ਦਿਨ ਸਮਝ ਜਾਵੇਗੀ । ਇਹੋ ਖਿਆਲ ਕਰਕੇ ਮੈਂ 'ਭਾਬੀ ਜੀ ! ਭਾਬੀ ਜੀ !' ਪਈ ਆਖਦੀ ਰਹਿੰਦੀ ਹਾਂ । ਉਸਦੇ ਮੂੰਹ ਵਲ ਚਕੋਰ ਵਾਂਙੂੰ ਪਈ ਦੇਖਦੀ ਹਾਂ, ਪਰ ਉਸਦਾ ਸੁਭਾਵ ਵੱਡਾ ਕਰੜਾ ਹੈ । ਅਜੇਹੀ ਕਰੜਾਈ ਨਹੀਂ ਚਾਹੀਦੀ ।''

[ਮਰਦ ਦਾ ਦਿਲਾਸਾ]

ਇਹ ਸੁਣਕੇ ਚੰਦੋਰਾਣੀ ਨੇ ਕਿਹਾ,-''ਧੀਏ ! ਘਰ ਵਿਚ ਤਾਂ ਉਸਨੂੰ ਕਿਸੇ ਗੱਲ ਦਾ ਘਾਟਾ ਨਹੀਂ; ਪਰ ਤੂੰ ਆਪ ਸਿਆਨੀ ਹੈਂ, ਜੋ ਤ੍ਰੀਮਤ ਨੂੰ ਮਰਦ ਦਾ ਦਿਲਾਸਾ ਬਹੁਤ ਚਾਹੀਦਾ ਹੈ । ਗਹਿਣੇ ਕਪੜੇ

ਜਾਂ ਹੋਰ ਕਿਸੇ ਚੀਜ਼ ਦੀ ਉਹ ਇਤਨੀ ਪਰਵਾਹ ਨਹੀ ਕਰਦਾਆ, ਜਿਤਨੀ ਕਿ ਮਰਦ ਦੇ ਦਿਲਾਸੇ ਦੀ!''

## [ਬੀਬੀ ਨਾਨਕੀ ਜੀ ਦਾ ਵਚਨ]

ਬੀਬੀ ਨਾਨਕੀ ਜੀ ਨੇ ਕਿਹਾ,-''ਚੰਗਾ ਮਾਸੀ ਜੀ ! ਮੈਂ ਆਪਣੇ ਭਰਾ ਨੂੰ ਆਖਾਂਗੀ । ਤੁਹਾਡਾ ਕਹਿਣਾ ਭੀ ਸੱਚ ਹੈ । ਪਰ ਤੁਸੀਂ ਆਪਣੀ ਧੀ ਨੂੰ ਦਿਲਾਸਾ ਦਿਓ ਅਤੇ ਸਮਝਾਓ ਜੇ ਅਜੇਹਾ ਕਰੜਾ ਸੁਭਾਵ ਉਹ ਨਾ ਰੱਖੇ । ਘਰ ਆਏ ਮਰਦ ਨਾਲ ਤ੍ਰੀਮਤ ਹੱਸਕੇ ਗੱਲ ਬਾਤ ਨਾ ਕਰੇ, ਤਾਂ ਮਰਦ ਦਾ ਮਨ ਖੁਸ਼ ਨਹੀਂ ਹੁੰਦਾ । ਮਾਸੀ ਜੀ ! ਤੁਸੀਂ ਸਮਝਦੇ ਹੋਵੋਗੇ ਕਿ ਮੈਂ ਆਪਣੇ ਭਰਾ ਦੀ ਰੱਖਣੀ ਕਰਦੀ ਹਾਂ, ਪਰ ਮੈਂ ਤੁਹਾਨੂੰ ਸੱਚ ਆਖਦੀ ਹਾਂ ਕਿ ਮੈਂ ਆਪਣੇ ਭਰਾ ਨੂੰ ਪਰਮੇਸ਼ਰ ਦਾ ਰੂਪ ਜਾਣਦੀ ਹਾਂ । ਮੈਂ ਭਰਾ ਦੇ ਅੱਗੇ ਅਰਜ਼ ਕਰਾਂਗੀ ਅਤੇ ਭਾਬੀ ਨੂੰ ਦਿਲਾਸਾ ਦਿਵਾਵਾਂਗੀ ।''

ਇਸ ਤਰ੍ਹਾਂ ਗੱਲ ਬਾਤ ਕਰਕੇ ਚੰਦੋਰਾਣੀ ਆਪਣੇ ਨੱਗਰ ਤੁਰ ਗਈ।

* * *

## [ਗੁਰੂ ਨਾਨਕ ਜੀ ਦਾ ਭੈਣ ਨੂੰ ਮਿਲਣਾ]

ਇੱਕ ਦਿਨ ਗੁਰੂ ਨਾਨਕ ਜੀ ਆਪਣੀ ਭੈਣ ਨੂੰ ਮਿਲਣ ਆਏ ਬੀਬੀ ਨਾਨਕੀ ਜੀ ਅੱਗੋਂ ਉਠ ਖੜੀ ਹੋਈ ਅਤੇ ਆਦਰ ਕੀਤਾ । ਬੀਬ ਨਾਨਕੀ ਜੀ ਨੇ ਹੱਸਦੇ ਮੁਖੜੇ ਕਿਹਾ,-''ਭਰਾ ਜੀ ! ਅੱਜ ਮੇਰੇ ਉੱ ਪਰਮੇਸ਼ਰ ਬਹੁਤ ਪ੍ਰਸੰਨ ਹੋਯਾ ਹੈ, ਜੋ ਤੁਸਾਂ ਮੈਨੂੰ ਦਰਸ਼ਨ ਦਿੱਤਾ ਹੈ !

ਗੁਰੂ ਨਾਨਕ ਜੀ ਨੇ ਕਿਹਾ,-''ਭੈਣ ਜੀ ! ਮੈਂ ਤੁਹਾਡਾ ਦਾਸ ਹਾਂ!

ਬੀਬੀ ਨਾਨਕੀ ਜੀ ਨੇ ਕਿਹਾ,-''ਭਰਾ ਜੀ ! ਤੁਸੀਂ ਮੇਰੇ ਤਾਏ ਇਹ ਗੱਲ ਨਾ ਆਖਿਆ ਕਰੋ !''

ਗੁਰੂ ਨਾਨਕ ਜੀ ਨੇ ਕਿਹਾ,–''ਭੈਣ ਜੀ ! ਤੁਸੀਂ ਮੈਥੋਂ ਵੱਡੇ ਜੋ ਹੋਏ !''

ਬੀਬੀ ਨਾਨਕੀ ਜੀ ਨੇ ਕਿਹਾ,–''ਭਰਾ ਜੀ ! ਉਮਰ ਵਿੱਚ ਮੈਂ ਬੇਸ਼ਕ ਵੱਡੀ ਹਾਂ ਪਰ ਜੀ ! ਕਰਮ ਵਿੱਚ ਤਾਂ ਵੱਡੀ ਨਹੀਂ ਨਾ ? ਭਰਾ ਜੀ ! ਵੱਡਾ ਉਹ ਹੈ ਜੋ ਕਰਮ ਵਿੱਚ ਵੱਡਾ ਹੋਵੇ, ਉਮਰ ਨਾਲੋਂ ਕਰਮ ਵੱਡਾ ਹੈ ॥''

ਗੁਰੂ ਨਾਨਕ ਜੀ ਨੇ ਕਿਹਾ,–''ਭੈਣ ਜੀ ਇਹ ਗੱਲ ਪਰਮੇਸ਼ਰ ਨੇ ਤੁਹਾਨੂੰ ਹੀ ਦੱਸੀ ਹੈ । ਤੁਹਾਡੇ ਉੱਤੇ ਪਰਮੇਸ਼ਰ ਦੀ ਬਹੁਤ ਮਿਹਰ ਹੈ।''

ਬੀਬੀ ਨਾਨਕੀ ਜੀ ਨੇ ਕਿਹਾ,''ਭਰਾ ਜੀ ! ਪਰਮੇਸ਼ਰ ਦੀ ਮਿਹਰ ਮੈਂ ਆਪਣੇ ਉੱਤੇ ਤਦ ਜਾਣਾਗੀ ਜੇ ਤੁਸੀਂ ਮੇਰਾ ਕਿਹਾ ਮੰਨੋ !''

ਗੁਰੂ ਨਾਨਕ ਜੀ ਨੇ ਪ੍ਰਸੰਨ ਹੋਕੇ ਕਿਹਾ,–''ਦੱਸੋ ਭੈਣ ਜੀ ਜੋ ਕੁਝ ਤੁਸੀਂ ਆਖੋਗੇ ਮੈਂ ਮੰਨਾਂਗਾ । ਤੁਸੀਂ ਮੇਰੀ ਵੱਡੀ ਭੈਣ ਹੋ । ਇਹ ਸੰਬੰਧ (ਭੈਣ ਭਰਾ ਦਾ ਸੰਬੰਧ) ਤੁਹਾਡਾ ਮੇਰਾ ਪਿਛਲੇ ਜਨਮਾਂ ਵਿੱਚ ਭੀ ਹੁੰਦਾ ਆਇਆ ਹੈ । ਤੁਸਾਂ ਮੇਰੀ ਬਹੁਤ ਸੇਵਾ ਕੀਤੀ ਹੈ, ਜਿਸਦਾ ਭਾਰ ਮੇਰੇ ਸਿਰ ਉੱਤੇ ਹੈ, ਇਸ ਲਈ ਜੋ ਕੁਝ ਤੁਸੀਂ ਆਖੋਗੇ ਮੈਂ ਮੰਨਾਂਗਾ ।''

ਬੀਬੀ ਨਾਨਕੀ ਜੀ ਨੇ ਕਿਹਾ, ''ਭਰਾ ਜੀ ! ਮੈਂ ਆਖਦੀ ਬਹੁਤ ਸ਼ਰਮਾਉਂਦੀ ਹਾਂ, ਜੋ ਤੁਸੀਂ ਭਾਬੀ ਨੂੰ ਦਿਲਾਸਾ ਨਹੀਂ ਦੇਂਦੇ । ਤ੍ਰੀਮਤਾਂ ਦਾ ਜੇਕਰ ਘਰ ਵਿੱਚ ਦਿਲਾਸਾ ਨਹੀਂ ਹੁੰਦਾ ਤਾਂ ਬਹੁਤ ਸ਼ਰਮਿੰਦਾ ਹੋਈਂਦਾ ਹੈ । ਤੁਸੀਂ ਤਾਂ ਸੰਤ ਲੋਕ ਹੋ, ਸੋ ਆਪਣੇ ਜੀ ਵਿੱਚ ਵਿਚਾਰ ਕੇ ਦੇਖਤਾ!''

ਗੁਰੂ ਨਾਨਕ ਜੀ ਨੇ ਧੀਰਜ ਨਾਲ ਪੁੱਛਿਆ–''ਭੈਣ ਜੀ! ਕੀ ਉਹ ਕਿਸੇ ਗੱਲੋਂ ਵਾਂਝੀ ਰਹਿੰਦੀ ਹੈ ?''

ਬੀਬੀ ਨਾਨਕੀ ਜੀ ਨੇ ਕਿਹਾ–''ਭਰਾ ਜੀ ! ਵਾਂਝੀ ਕਿਸ ਤਰ੍ਹਾਂ ਰਹੇ, ਸਭ ਕੁਝ ਪਰਮੇਸ਼ਰ ਦਾ ਦਿੱਤਾ ਹੋਇਆ ਉਸਦੇ ਘਰ ਹੈ, ਪਰ ਤ੍ਰੀਮਤ ਜਾਤ ਨੂੰ ਮੂੰਹ ਦਾ ਦਿਲਾਸਾ ਸਭਨਾ ਗੱਲਾਂ ਨਾਲੋਂ ਬਹੁਤ ਪੇਜਾਰਾ ਲੱਗਦਾ ਹੈ !''

## [ਹੋਰ ਗੱਲ]

ਗੁਰੂ ਨਾਨਕ ਜੀ ਨੇ ਕਿਹਾ,-''ਭੈਣ ਜੀ ! ਤੁਸੀਂ ਇਸ ਗੱਲ ਦੀ ਬਾਬਤ ਮਨ ਵਿੱਚ ਸੰਤੋਖ ਰੱਖੋ । ਜਿਵੇਂ ਤੁਸੀਂ ਆਖੋਗੇ ਤਿਵੇਂ ਮੈਂ ਕਰਾਂਗਾ, ਹੁਣ ਤੁਸੀਂ ਇਹ ਗੱਲ ਛੱਡ ਦਿਓ ਅਤੇ ਕੋਈ ਹੋਰ ਹੁਕਮ ਕਰੋ ।।''

## [ਬੀਬੀ ਨਾਨਕੀ ਜੀ ਦੀ ਸਿੱਕ]

ਬੀਬੀ ਨਾਨਕੀ ਜੀ ਨੇ ਕਿਹਾ,-''ਸੁਣੋ ਭਰਾ ਜੀ ! ਮੇਰੇ ਮਨ ਦੀ ਹੋਰ ਗੱਲ ਇਹ ਹੈ ਕਿ ਮੈਂ ਤੁਹਾਡੀ ਸੰਤਾਨ ਨੂੰ ਛੇਤੀ ਦੇਖਾਂ ਅਤੇ ਆਪਣੇ ਕੁੱਛੜ ਚੁੱਕ ਕੇ ਖਿਡਾਵਾਂ ।''

ਗੁਰੂ ਨਾਨਕ ਜੀ ਨੇ ਕਿਹਾ,-''ਚੰਗਾ ਭੈਣ ਜੀ ! ਉਹ ਭੀ ਕਿਸੇ ਦਿਨ ਹੋ ਜਾਵੇਗਾ !''

ਇਸ ਤਰ੍ਹਾਂ ਭੈਣ ਨੂੰ ਮਿਲ ਗਿਲਕੇ ਗੁਰੂ ਨਾਨਕ ਜੀ ਵਿਦਾ ਹੋਏ ਅਤੇ ਉਸ ਦਿਨ ਤੋਂ ਆਪਣੇ ਘਰ ਜਾਕੇ ਰਹਿਣ ਲੱਗੇ । ਬੀਬੀ ਸੁਲੱਖਣੀ ਜੀ ਭੀ ਅਪਣੇ ਪਤੀ ਨੂੰ ਘਰ ਆਇਆਂ ਦੇਖਕੇ ਬਹੁਤ ਖੁਸ਼ ਹੋਈ ਅਤੇ ਉਸ ਦਿਨ ਤੋਂ ਪ੍ਰੇਮ ਨਾਲ ਸੇਵਾ ਕਰਨ ਲੱਗੀ । ਉਸਨੇ ਆਪਣੀ ਮਾਂ ਦੀ ਸਿੱਖਜਾ ਅਨੁਸਾਰ ਅਭਿਮਾਨ ਛੱਡ ਦਿੱਤਾ ਅਤੇ ਨਿਉਂਕੇ ਤੁਰਨ ਲੱਗੀ!

# ਪ੍ਰਕਰਣ ਪੰਦਰ੍ਹਵਾਂ

## [ਗੁਰੂ ਨਾਨਕ ਜੀ ਦਾ ਵੇਈਂ ਨਦੀ ਵਿੱਚ ਪ੍ਰਵੇਸ਼]

ਗੁਰੂ ਨਾਨਕ ਜੀ ਪਹਿਰ ਰਾਤ ਰਹਿੰਦੀ ਰੋਜ਼ ਵੇਈਂ ਨਦੀ ਪਰ ਇਸ਼ਨਾਨ ਕਰਨ ਜਾਂਦੇ ਸੀ । ਇੱਕ ਵਾਰੀ ਇਸ਼ਨਾਨ ਕਰਨ ਗਏ ਐਸੇ ਗੁੰਮ ਹੋਏ ਕਿ ਮੁੜ ਘਰ ਨਾ ਪਰਤੇ । ਇਸ ਪਰ ਸਾਰੇ ਸ਼ਹਿਰ ਵਿੱਚ ਰੌਲਾ ਪੈ ਗਿਆ । ਕੋਈ ਆਖਦਾ,–"ਨਾਨਕ ਨੇ ਸਰਕਾਰ ਦੇ ਪੈਸੇ ਲੁਟਾ ਦਿੱਤੇ ਹਨ, ਇਸ ਲਈ ਡਰਦਾ ਮਾਰਿਆ ਡੁਬ ਮਰਿਆ ਹੈ !" ਕੋਈ ਆਖਦਾ,–"ਡਰਦਾ ਭੱਜ ਗਿਆ ਹੈ !" ਇਸ ਤਰ੍ਹਾਂ ਸਾਰੇ ਸ਼ਹਿਰ ਵਿੱਚ ਕਈ ਤਰ੍ਹਾਂ ਦੀਆਂ ਤੂਤਭੀਤੀਆਂ ਪਸਰਨ ਲੱਗਈਆਂ ॥

## [ਭਾਈ ਜੈਰਾਮ ਦਾ ਫੜਿਆ ਜਾਣਾ]

ਏਧਰ ਨਵਾਬ ਨੇ ਭਾਈ ਜੈਰਾਮ ਨੂੰ ਪਕੜ ਮੰਗਾਇਆ ਅਤੇ ਕਿਹਾ ਕਿ,–"ਮੋਦੀਖਾਨੇ ਦਾ ਹਿਸਾਬ ਦੇਹ !" ਭਾਈ ਜੈਰਾਮ ਨੇ ਕਿਹਾ,–"ਹਜ਼ੂਰ ! ਆਪ ਨਾਨਕ ਨੂੰ ਸੱਦੋ, ਉਹ ਆਪ ਆਕੇ ਹਿਸਾਬ ਦੇਵੇਗਾ!" ਨਵਾਬ ਨੇ ਆਪਣੇ ਆਦਮੀ ਭੇਜਕੇ ਨਦੀ ਉੱਤੋਂ ਗੁਰੂ ਨਾਨਕ ਜੀ ਨੂੰ ਪਕੜ ਮੰਗਾਇਆ। ਜਦ ਹਿਸਾਬ ਹੋਇਆ ਤਾਂ ੭੬੦) ਰੁਪਏ ਗੁਰੂ ਨਾਨਕ ਜੀ ਦੇ ਵਧ ਨਿਕਲੇ। ਨਵਾਬ ਨੇ ਕਿਹਾ–'ਨਾਨਕ ! ਆਪਣਾ ਪਿਛਲਾ ਹਿਸਾਬ ਲੈ ਅਤੇ ਅਗੇ ਨੂੰ ਰੁਪਏ ਲੈ ਕੇ ਕੰਮ ਤੋਰ!"

ਗੁਰੂ ਨਾਨਕ ਜੀ ਨੇ ਕਿਹਾ–''ਨਵਾਬ ਸਲਾਮਤ ਏਹ ਰੁਪਏ ਮੇਰੇ ਨਹੀਂ, ਖੁਦਾ ਦੇ ਹਨ । ਏਹ ਫਕੀਰਾਂ ਨੂੰ ਵੰਡ ਦਿਓ, ਅਤੇ ਮੋਦੀਖਾਨੇ ਦਾ ਕੰਮ ਕਿਸੇ ਹੋਰ ਨੂੰ ਸੌਂਪੋ, ਮੈਂ ਹੁਣ ਨਹੀਂ ਕਰ ਸਕਦਾ !''

## [ਗੁਰੂ ਨਾਨਕ ਜੀ ਕਬਰਾਂ ਵਿਚ ਜਾ ਬੈਠੇ]

ਇਹ ਆਖਕੇ ਗੁਰੂ ਨਾਨਕ ਜੀ ਓਥੋਂ ਤੁਰ ਪਏ ਅਤੇ ਕਬਰਾਂ ਵਿਚ ਜਾ ਬੈਠੇ । ਏਧਰ ਜਦ ਮੂਲਚੰਦ ਨੂੰ ਖਬਰ ਹੋਈ, ਤਾਂ ਉਹ ਬਹੁਤ ਦੁਖੀ ਹੋਇਆ। ਉਸ ਨੇ ਸਾਰੀ ਵਾਰਤਾ ਪੰਡਿਤ ਸ਼ਾਮਦਾਸ ਨੂੰ ਜਾ ਸੁਣਾਈ । ਪੰਡਿਤ ਸ਼ਾਮਦਾਸ ਨੇ ਕਿਹਾ–''ਚੰਗਾ ਤੂੰ ਮੈਨੂੰ ਨਾਨਕ ਦੇ ਪਾਸ ਲੈ ਚਲ।''

## [ਪੰਡਿਤ ਸ਼ਾਮਦਾਸ]

ਪੰਡਿਤ ਸ਼ਾਮਦਾਸ ਅਤੇ ਭਾਈ ਮੂਲਚੰਦ ਦੋਵੇਂ ਰਲਕੇ ਗੁਰੂ ਨਾਨਕ ਜੀ ਪਾਸ ਆਏ, ਜਿਥੇ ਓਹ ਕਬਰਾਂ ਵਿਚ ਬੈਠੇ ਸਨ । ਪੰਡਿਤ ਜੀ ਨੇ ਆਉਂਦਿਆਂ ਹੀ ਗੁੱਸੇ ਨਾਲ ਕਿਹਾ–''ਓਏ ਨਾਨਕਾ ! ਇਹ ਕੀ ਸਾਂਗ ਬਣਾਇਆ ਹਈ ? ਇਹ ਕੀ ਪਖੰਡ ਰਚਿਆ ਹਈ ? ਮਖੱਟੂ ਨਾ ਹੋਏ ਤਾਂ !''

## [ਗੁਰੂ ਨਾਨਕ ਜੀ ਦਾ ਉੱਤਰ]

ਗੁਰੂ ਨਾਨਕ ਜੀ ਨੇ ਕਿਹਾ–''ਪੰਡਿਤ ਜੀ ! ਮੈਂ ਕੋਈ ਸਾਂਗ ਨਹੀਂ ਬਣਾਯਾ। ਮੈਂ ਤਾਂ ਜਿਸ ਤਰ੍ਹਾਂ ਵਾਹਿਗੁਰੂ ਹੁਕਮ ਕਰਦਾ ਹੈ ਉਸ ਤਰ੍ਹਾਂ ਵਰਤਦਾ ਹਾਂ । ਮੈਂ ਪਖੰਡ ਕਰਕੇ ਕਿਸੇ ਪਾਸੋਂ ਕੁਝ ਲੈਣਾ ਨਹੀਂ, ਜਿਸਨੂੰ ਸੰਸਾਰਿਕ ਪਦਾਰਥਾਂ ਦੀ ਲੋੜ ਹੋਵੇ, ਉਹ ਪਖੰਡ ਕਰਦਾ ਹੈ । ਮੈਨੂੰ ਤਾਂ ਅੰਨ ਦੀ ਭੀ ਇਸ ਵੇਲੇ ਲੋੜ ਨਹੀਂ !'' ਇਸ ਤਰ੍ਹਾਂ ਅਨੇਕਾਂ ਬਚਨ ਸੁਣਾਕੇ ਗੁਰੂ ਨਾਨਕ ਜੀ ਨੇ ਪੰਡਿਤ ਜੀ ਦਾ ਭਰਮ ਦੂਰ ਕੀਤਾ । ਪੰਡਿਤ ਜੀ ਗੁਰੂ ਨਾਨਕ ਜੀ ਨੂੰ ਸਚਾ ਤਿਆਗੀ ਦੇਖਕੇ, ਭਾਈ ਮੂਲਚੰਦ ਨੂੰ ਆਖਣ ਲਗੇ ''ਮੂਲਿਆ ! ਹੁਣ ਭਈ ਕੋਈ ਚਾਰਾ ਨਹੀਂ, ਇਹ ਹੁਣ ਸੰਸਾਰੀ ਬੰਧਨਾਂ ਤੋਂ ਨਿਕਲ ਚੁਕਾ ਹੈ । ਇਸਨੂੰ ਸਾਡੀ ਕੋਈ ਭੀ ਗਲ

ਨਹੀਂ ਪੋਹ ਸਕਦੀ ।'' ਇਸ ਤਰਾਂ ਭਾਈ ਮੂਲ ਚੰਦ ਨੂੰ ਸਮਝਾ ਬੁਝਾਕੇ ਪੰਡਿਤ ਹੋਰੀ ਘਰ ਲੈ ਚਲੇ । ਮੂਲਚੰਦ ਵਿਚਾਰਾ ਨਿਰਾਸ਼ ਹੋਕੇ ਗੁਰੂ ਨਾਨਕ ਜੀ ਨੂੰ ਬੁਰਾ ਭਲਾ ਕਹਿੰਦਾ ਹੋਯਾ ਜਾਂਦਾ ਰਿਹਾ ।

## [ਮੂਲਚੰਦ ਦੀ ਫਰਿਆਦ]

ਮੂਲਚੰਦ ਭਾਵੇਂ ਗੁਰੂ ਨਾਨਕ ਜੀ ਨਾਲ ਗਲਬਾਤ ਕਰਕੇ ਨਿਰਾਸ ਹੋ ਚੁਕਾ ਸੀ, ਪਰ ਉਸਨੂੰ ਸਬਰ ਨਾ ਆਯਾ । ਉਸਨੇ ਨਵਾਬ ਪਾਸ ਜਾਕੇ ਫਰਯਾਦ ਕੀਤੀ । ਨਵਾਬ ਨੇ ਮੂਲਚੰਦ ਨੂੰ ਪੁਛਿਆ–''ਮੂਲਚੰਦ ਕਿਆ ਕਹਿਤਾ ਹੈ ?''

ਮੂਲਚੰਦ–ਨਵਾਬ ਸਲਾਮਤ ! ਆਪਕਾ ਮੋਦੀ ਨਾਨਕ ਘਰ ਛੱਡਕੇ ਕਬਰੋਂ ਮੇਂ ਜਾ ਬੈਠਾ ਹੈ । ਮਾਲੂਮ ਨਹੀਂ ਪਾਗਲ ਹੋ ਗਿਆ ਹੈ ਯਾ ਔਰ ਕੁਝ ਬਾਤ ਹੈ। ਉਸਨੇ ਮੇਰੀ ਲੜਕੀ ਕਾ ਭੀ ਸਤਿਯਾਨਾਸ ਕਰ ਦੀਆ ਹੈ । ਉਸਕੇ ਸਾਤ ਸੌ ਸਾਠ ਰੁਪਏ ਜੋ ਆਪਕੇ ਪਾਸ ਹੈਂ, ਉਸਕੇ ਕਬੀਲੇ ਕੋ ਮਿਲਨੇ ਚਾਹੀਏਂ।

ਭਾਈ ਮੂਲਚੰਦ ਦੀ ਪਿਛਲੀ ਗੱਲ ਸੁਣਕੇ ਨਵਾਬ ਨੇ ਕਿਹਾ, ''ਮੂਲਚੰਦ! ਨਾਨਕ ਤੋ ਕਹਿਤਾ ਹੈ ਕਿ ਯਹ ਰੁਪਏ ਫਕੀਰੋਂ ਮੇਂ ਬਾਟੋਂ।''

ਮੂਲਚੰਦ ਨੇ ਕਿਹਾ,–''ਨਵਾਬ ਸਲਾਮਤ ! ਉਹ ਤਾ ਸਿਰੜੀ ਹੋ ਗਿਆ ਹੈ, ਉਸਨੂੰ ਘਰ ਬਾਰ ਦੀ ਕੁਝ ਖਬਰ ਨਹੀਂ ।''

## [ਮੁਨਸ਼ੀ ਯਾਰਖਾਨ]

ਨਵਾਬ ਨੇ ਆਪਣੇ ਮੁਨਸ਼ੀ ਨੂੰ ਪੁਛਿਆ–'' ਕਿ ਕਉਂ ਯਾਰਖਾਨ! ਕਿ ਤੋਂ ਉਸਕੇ ਕੁਨਬੇ ਕਾ ਭੀ ਹੈ, ਮਗਰ ਜਬ ਨਾਨਕ ਆਪਣੇ ਮੂੰਹ ਸੇ ਹੇ!''

## [ਮੰਤਰੀ ਮੁੱਲਾਂ]

ਭਾਈ ਮੂਲਚੰਦ ਦੇ ਕਹੇ ਅਨੁਸਾਰ ਕਿ ''ਨਾਨਕ ਪਾਗਲ ਹੋ ਗਿਆ ,'' ਨਵਾਬ ਨੇ ਗੁਰੂ ਨਾਨਕ ਜੀ ਦੀ ਪਰੀਖਯਾ ਕਰਨ ਲਈ ਇਕ

ਮੁੱਲਾਂ ਨੂੰ ਭੇਜਿਆ । ਉਸਨੇ ਉੱਥੇ ਜਾਕੇ ਗੁਰੂ ਨਾਨਕ ਜੀ ਉਤੇ ਬਹੁਤ ਸਾਰੇ ਤੰਤ੍ਰ ਮੰਤ੍ਰ ਫੂਕੇ । ਪਰ ਗੁਰੂ ਨਾਨਕ ਜੀ ਨੇ ਉਸਨੂੰ ਅਜੇਹੇ ਕੁਕਰਮਾਂ ਦੇ ਕਾਰਨ ਅਜੇਹਾ ਸ਼ਰਮਿੰਦਾ ਕੀਤਾ ਕਿ ਉਹ ਝਟ ਨਵਾਬ ਪਾਸ ਮੁੜ ਆਯਾ ਅਤੇ ਆਖਣ ਲਗਾ– ''ਹਜ਼ਰਤ ! ਉਹ ਬਹੁਤ ਖਬਰਦਾਰ ਹੈ, ਉਸਨੂੰ ਭੂਤ ਸੂਤ ਕੋਈ ਨਹੀਂ ਲੱਗਾ ਹੋਯਾ ।''

ਨਵਾਬ ਨੇ ਕਿਹਾ–''ਅਛਾ ਜੈਰਾਮ ਕੋ ਬੁਲਾਓ !''

ਜੈਰਾਮ ਨੂੰ ਇਕ ਆਦਮੀ ਸਦ ਲਿਆਇਆ । ਉਸਨੇ ਆਕੇ ਸਲਾਮ ਕੀਤੀ ਅਤੇ ਕਿਹਾ–''ਹਜ਼ੂਰ ! ਕੀ ਹੁਕਮ ਹੈ?''

ਨਵਾਬ ਨੇ ਕਿਹਾ–''ਜੈਰਾਮ ! ਹਮ ਨੇ ਨਾਨਕ ਕੇ ਰੁਪਯੇ ਦੇਨੇ ਹੈਂ, ਸੋ ਵੋ ਕਹਿਤਾ ਹੈ ਕਿ–'ਫਕੀਰੋ ਕੋ ਬਾਂਟ ਦੋ ।'– ਔਰ ਉਸਕਾ ਸਹੁਰਾ ਕਹਿਤਾ ਹੈ ਕਿ–'ਉਸਕੇ ਕੁਨਬੇ ਕੇ ਮਿਲਨੇ ਚਾਹੀਏਂ !' ਬਤਾਓ ਹਮ ਕਯਾ ਕਰੇਂ ?' ਹਮਨੇ ਸਮਝਾ ਥਾ ਕਿ ਨਾਨਕ ਪਾਗਲ ਹੋ ਗਿਆ ਹੈ, ਮਗਰ ਮੁੱਲਾਂ ਕਹਿਤਾ ਹੈ ਕਿ,–ਵਹ 'ਖ਼ਬਰਦਾਰ ਹੈ !''

ਇਹ ਸੁਣਕੇ ਭਾਈ ਜੈਰਾਮ ਨੇ ਕਿਹਾ–''ਹਜ਼ੂਰ ! ਮੈਂ ਨਾਨਕ ਪਾਸੋ ਬਹੁਤ ਡਰਦਾ ਹਾਂ ।'' ਇਹ ਆਖਕੇ ਉਹ ਚੁਪ ਕਰ ਗਿਆ ।।

ਨਵਾਬ ਨੇ ਫੇਰ ਪੁਛਿਆ–''ਕਿਉਂ ਜੈਰਾਮ ! ਜੁਵਾਬ ਕਿਉਂ ਨਹੀਂ ਦੇਤਾ?''

ਭਾਈ ਜੈਰਾਮ ਨੇ ਕਿਹਾ–''ਨਵਾਬ ਸਲਾਮਤ ! ਮੈਂ ਕੀ ਜਵਾਬ ਦਿਆਂ?''

ਨਵਾਬ ਨੇ ਕਿਹਾ–''ਹਕ ਤੇ ਬੇਸ਼ਕ ਕੁਨਬੇ ਕਾ ਭੀ ਹੈ, ਮਗਰ ਨਾਨਕ ਨੇ ਰੁਪਏ ਫਕੀਰੋਂ ਕੇ ਬਾਂਟ ਦੇਨੇ ਕੋ ਕਹਾ ਹੈ, ਅਬ ਜਿਸ ਤਰ੍ਹਾਂ ਤੂ ਕਹੇ ਹਮ ਕਰੇਂ ।''

ਭਾਈ ਜੈ ਰਾਮ ਨੇ ਕਿਹਾ–''ਹਜ਼ੂਰ ! ਨਾਨਕ ਵੀ ਤਾਂ ਏਥੇ ਹੈ, ਕੋਈ ਦੂਰ ਨਹੀਂ ਗਿਆ, ਆਪ ਉਸਨੂੰ ਸੱਦਕੇ ਪੁੱਛ ਲਓ ।''

ਨਵਾਬ ਨੇ ਕਿਹਾ–''ਅਛਾ ਨਾਨਕ ਕੋ ਬੁਲਾਓ ।''

ਇੱਕ ਆਦਮੀ ਗੁਰੂ ਨਾਨਕ ਜੀ ਨੂੰ ਲਿਆਉਣ ਲਈ ਭੇਜਿਆ ਗਿਆ। ਉਸਨੇ ਜਾਕੇ ਕਿਹਾ–''ਨਵਾਬ ਤੁਹਾਨੂੰ ਸੱਦਦਾ ਹੈ !'' ਗੁਰੂ ਨਾਨਕ ਜੀ ਨੇ ਅਗੋਂ ਕਿਹਾ ਕਿ–''ਮੇਰਾ ਨਵਾਬ ਨਾਲ ਕੀ ਕੰਮ ਹੈ ? ਮੈਂ ਨਹੀਂ ਆਉਂਦਾ ।''

ਉਸਨੇ ਜਾ ਕੇ ਨਵਾਬ ਨੂੰ ਕਿਹਾ–''ਹਜ਼ੂਰ ! ਉਹ ਨਹੀਂ ਆਉਂਦਾ!''

ਨਵਾਬ ਨੇ ਗੁੱਸੇ ਹੋਕੇ ਕਿਹਾ,–''ਅੱਛਾ ਪਕੜ ਕਰ ਲੈ ਆਉ !''

ਨੌਕਰਾਂ ਨੇ ਜਾਕੇ ਗੁਰੂ ਨਾਨਕ ਜੀ ਨੂੰ ਕਿਹਾ ਕਿ–''ਨਵਾਬ ਤੁਹਾਡੇ ਉੱਤੇ ਬਹੁਤ ਗੁੱਸੇ ਹੋਯਾ ਹੈ ਅਤੇ ਕਹਿੰਦਾ ਹੈ ਕਿ,–''ਪਕੜ ਕਰ ਲੈ ਆਓ !'' ਸੋ ਆਪ ਕਿਰਪਾ ਕਰਕੇ ਆਪਣੇ ਆਪ ਚਲੇ ਚਲੋ, ਤਾਂ ਚੰਗੀ ਗੱਲ ਹੈ !''

ਇਹ ਸੁਣਕੇ ਗੁਰੂ ਨਾਨਕ ਜੀ ਉਠ ਖੜੇ ਹੋਏ ਅਤੇ ਨਾਲ ਤੁਰ ਪਏ । ਨਵਾਬ ਦੇ ਸਾਮ੍ਹਣੇ ਜਾ ਖੜੇ ਹੋਏ ਸਲਾਮ ਉਲਾਮ ਕੁਝ ਨਾ ਕੀਤੀ।

ਨਵਾਬ ਨੇ ਗੁਰੂ ਨਾਨਕ ਜੀ ਨੂੰ ਸਾਮ੍ਹਣੇ ਖੜਾ ਦੇਖਕੇ ਪੁਛਿਆ,– ''ਕਿਉਂ ਨਾਨਕ ! ਤੂੰ ਆਤਾ ਕਿਉਂ ਨਹੀਂ ਥਾ ?''

ਗੁਰੂ ਨਾਨਕ ਜੀ ਨੇ ਕਿਹਾ,–''ਨਵਾਬ ਸਾਹਿਬ ! ਜਦ ਤੁਹਾਡੇ ਨਾਲ ਕੰਮ ਸੀ, ਤਦ ਤੁਹਾਡੇ ਪਾਸ ਮੈਂ ਆਉਂਦਾ ਸੀ। ਹੁਣ ਮੈਂ ਤੁਹਾਡਾ ਸੇਵਕ ਨਹੀਂ, ਬਲਕਿ ਖ਼ੁਦਾ ਦਾ ਸੇਵਕ ਹਾਂ!''

ਨਵਾਬ ਨੇ ਕਿਹਾ,–''ਅਗਰ ਐਸਾ ਹੈ, ਤੋ ਆਜ ਜੁਮੇ ਕਾ ਰੋਜ਼ ਹੈ, ਤੁਮ ਹਮਾਰੇ ਸਾਥ ਮਿਲ ਕਰ ਨਿਮਾਜ਼ ਪੜ੍ਹੋ !''

ਗੁਰੂ ਨਾਨਕ ਜੀ ਨੇ ਕਿਹਾ,–''ਚਲੋ ਪੜ੍ਹੋ ਜੀ !''

## [ਅੱਜ ਪਰਲੋ ਆਈ ਹੈ]

ਇਹ ਗੱਲ ਸੁਣਦਿਆਂ ਹੀ ਸਾਰੇ ਲੋਕ ਹੱਕੇ ਬੱਕੇ ਰਹਿ ਗਏ । ਹਿੰਦੂ ਲੋਕਾਂ ਵਿਚ ਵੱਡੀ ਖਿਲਬਿਲੀ ਮਚੀ । ਓਹ ਆਖਣ ਲੱਗੇ ਕਿ–''ਅੱਜ ਪਰਲੋ ਆਈ ਹੈ !'' ਭਾਈ ਜੈਰਾਮ ਉਦਾਸ ਹੋਕੇ ਘਰ

ਚਲਿਯਾ ਆਯਾ । ਬੀਬੀ ਨਾਨਕੀ ਜੀ ਇਹ ਦੇਖਕੇ ਕਿ ਅੱਜ ਮੇਰਾ ਪਤੀ ਬਹੁਤ ਉਦਾਸ ਹੈ, ਉੱਠ ਖੜੀ ਹੋਈ ਅਤੇ ਪੁਛਿਆ,-''ਕਿਉਂ ਜੀ ! ਤੁਸੀਂ ਏਨੇ ਉਦਾਸ ਕਿਉਂ ਨਜ਼ਰ ਆਉਂਦੇ ਹੋ ?''

ਭਾਈ ਜੈਰਾਮ ਆਪਣੀ ਪਤਨੀ ਦਾ ਬੋਲ ਸੁਣਦਿਆਂ ਹੀ ਰੋ ਪਿਆ। ਉਸਨੇ ਬਹੁਤ ਡੁਸਕਾਰੇ ਮਾਰਕੇ ਕਿਹਾ,-''ਸੁਣ ਭਲੀਏ ਲੋਕੇ । ਅੱਜ ਤੇਰੇ ਭਰਾ ਨੇ ਕੀ ਕੀਤਾ ਹੈ !''

ਬੀਬੀ ਨਾਨਕੀ ਜੀ ਨੇ ਛੇਤੀ ਨਾਲ ਪੁਛਿਆ,-''ਜੀ ! ਅੱਜ ਕੀ ਕੀਤਾ ਹੈਸੁ ?''

## [ਨਾਨਕ ਮੁਸਲਮਾਨ ਹੋ ਗਿਆ]

ਭਾਈ ਜੈਰਾਮ ਨੇ ਰੋਂਦਿਆ ਰੋਂਦਿਆ ਕਿਹਾ,-''ਅੱਜ ਨਵਾਬ ਨਾਲ ਮਸੀਤੇ ਨਿਮਾਜ਼ ਪੜ੍ਹਨ ਗਿਆ ਹੈ । ਸਾਰੇ ਸ਼ਹਿਰ ਵਲ ਰੌਲਾ ਪੈ ਗਿਆ ਹੈ ਕਿ ਅੱਜ ਨਾਨਕ ਮੁਸਲਮਾਨ ਹੋ ਗਿਆ ਹੈ । ਸੋ ਮੈਂ ਉਦਾਸ ਨਾ ਹੋਵਾਂ ? ਅੱਜ ਮੈਨੂੰ ਡਾਢੀ ਸ਼ਰਮਿੰਦਗੀ ਆਈ ਹੈ !''

## [ਬੀਬੀ ਨਾਨਕੀ ਜੀ ਦਾ ਦ੍ਰਿੜ੍ਹ ਨਿਸਚਾ]

ਬੀਬੀ ਨਾਨਕੀ ਜੀ ਨੇ ਬਹੁਤ ਧੀਰਜ ਅਤੇ ਪ੍ਰੇਮ ਨਾਲ ਕਿਹਾ-''ਮਹਾਰਾਜ! ਆਪ ਇਸ ਭਰਮ ਨੂੰ ਦੂਰ ਕਰੋ । ਤੁਸੀਂ ਆਰਾਮ ਨਾਲ ਚੱਲਕੇ ਪ੍ਰਸ਼ਾਦ ਛਕੋ। ਤੁਸੀਂ ਮੇਰੇ ਭਰਾ ਦੀ ਕੁਝ ਚਿੰਤਾ ਨਾ ਕਰੋ। ਉਸਦੀ ਲੀਲ੍ਹਾ ਵਿਚਿਤ੍ਰ ਹੈ । ਉਸਦਾ ਭੇਦ ਕੋਈ ਨਹੀਂ ਪਾ ਸਕਦਾ । ਉਸ ਵੱਲ ਕੋਈ ਬੁਰੀ ਨਜ਼ਰ ਨਾਲ ਨਹੀਂ ਤੱਕ ਸਕਦਾ । ਤੁਸੀਂ ਸ਼ਾਂਤ ਹੋਕੇ ਰਸੋਈ ਪਾਓ ।''

## [ਨਿੱਧਾ ਬ੍ਰਾਹਮਣ]

ਓਧਰ ਜਿਸ ਵੇਲੇ ਇਸ ਗੱਲ ਦੀ ਭੰਡੀ ਪਈ ਹੋਈ ਸੀ ਕਿ ਨਾਨਕ ਮੁਸਲਮਾਨ ਹੋ ਗਿਆ ਹੈ ਅਤੇ ਨਵਾਬ ਨਾਲ ਮਸੀਤੇ ਨਿਮਾਜ਼ ਪੜ੍ਹਨ ਗਿਆ ਹੈ, ਉਸ ਵੇਲੇ ਭਾਈ ਜੈਰਾਮ ਨੇ ਨਿੱਧੇ ਬ੍ਰਾਹਮਣ ਨੂੰ ਸੂਹ

ਲੈਣ ਵਾਸਤੇ ਭੇਜ ਦਿਤਾ ਸੀ । ਸੋ ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਜਦ ਉਪਰੋਕਤ ਗਲ ਬਾਤ ਕਰ ਰਹੇ ਸਨ, ਤਾਂ ਨਿੱਧਾ ਬ੍ਰਾਹਮਣ ਆਣ ਪਹੁੰਚਿਆ ਅਤੇ ਉਸਨੇ ਆਉਂਦਿਆਂ ਹੀ ਵਧਾਈ ਦਿਤੀ ।

ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਨੇ ਪੁਛਿਆ,–''ਕਿਉਂ ਮਿਸ਼ਰ ਜੀ ! ਕਿਸ ਤਰ੍ਹਾਂ ਹੋਈ ?'' ਨਿੱਧੇ ਬ੍ਰਾਹਮਣ ਨੇ ਕਿਹਾ,–''ਯਜ-ਮਾਨ ! ਮੈਂ ਅੰਦਰ ਤਾਂ ਨਹੀਂ ਗਿਆ, ਪਰ ਮੁਸਲਮਾਨਾਂ ਦੇ ਮੂੰਹੋਂ ਸੁਣਿਆ ਹੈ,–''ਨਵਾਬ ਨੇ ਨਿਮਾਜ਼ ਪੜੀ ਅਤੇ ਨਾਨਕ ਖੜਾ ਹੀ ਰਿਹਾ । ਜਾਂ ਨਵਾਬ ਨਿਮਾਜ਼ ਪੜ੍ਹ ਚੁਕਾ, ਤਾਂ ਨਾਨਕ ਨੂੰ ਪੁੱਛਣ ਲੱਗਾ,–''ਕਿ ਨਾਨਕ! ਤੂੰ ਨਿਮਾਜ਼ ਪੜਨੇ ਆਯਾ ਥਾ, ਖੜਾ ਕਿਉਂ ਰਹਾ ?'' ਇਹ ਸੁਣ ਕੇ ਗੁਰੂ ਨਾਨਕ ਜੀ ਨੇ ਕਿਹਾ–''ਨਵਾਬ ! ਤੂੰ ਤਾਂ ਕੰਧਾਰ ਘੋੜੇ ਖਰੀਦਣ ਗਿਆ ਸੈ, ਮੈਂ ਨਮਾਜ਼ ਕਿਸ ਨਾਲ ਪੜ੍ਹਦਾ ?'' ਨਵਾਬ ਨੇ ਕਿਹਾ,–''ਨਾਨਕਾ ! ਤੂੰ ਝੂਠ ਕਿਉਂ ਬੋਲਦਾ ਹੈਂ ! ਮੈਂ ਤਾਂ ਏਥੇ ਖੜਾ ਹਾਂ !'' ਗੁਰੂ ਨਾਨਕ ਜੀ ਨੇ ਕਿਹਾ,–''ਨਵਾਬ ! ਤੇਰੀ ਇਹ ਦੇਹ ਇੱਥੇ ਖੜੀ ਸੀ, ਪਰ ਨਿਮਾਜ਼ ਪੜ੍ਹਨ ਵਾਲੀ ਜਿਹੜੀ ਰੂਹ ਹੈ, ਉਹ ਤਾਂ ਘੋੜੇ ਖਰੀਦਣ ਗਈ ਹੋਈ ਸੀ !'' ਇੰਨੇ ਨੂੰ ਕਾਜ਼ੀ ਵਿਚਾਲੇ ਬੋਲ ਪਿਆ । ਆਖਣ ਲੱਗਾ–''ਦੇਖੋ ਨਵਾਬ ਸਲਾਮਤ ! ਹਿੰਦੂ ਕਿੰਨਾ ਝੂਠ ਬੋਲਦਾ ਹੈ!'' ਨਵਾਬ ਨੇ ਕਿਹਾ,–''ਕਾਜ਼ੀ ! ਨਾਨਕ ਸੱਚ ਆਖਦਾ ਹੈ । ਜਦ ਮੈਂ ਸਿਜਦੇ ਦੇ ਵਾਸਤੇ ਖੜਾ ਹੋਯਾ, ਤਾਂ ਮੇਰਾ ਦਿਲ ਕੰਧਾਰ ਘੋੜੇ ਖਰੀਦਣ ਗਿਆ ਸੀ !'' ਇਸ ਪਰ ਫੇਰ ਕਾਜ਼ੀ ਨੇ ਕਿਹਾ,–''ਹੱਛਾ ਜੀ! ਮੈਂ ਤਾਂ ਕਿਧਰੇ ਨਹੀਂ ਸਾਂ ਗਿਆ, ਮੇਰੇ ਨਾਲ ਨਿਮਾਜ਼ ਪੜ੍ਹਦਾ?'' ਨਵਾਬ ਨੇ ਗੁਰੂ ਨਾਨਕ ਜੀ ਨੂੰ ਕਿਹਾ,–''ਫੇਰ ਤੂੰ ਕਾਜ਼ੀ ਨਾਲ ਨਿਮਾਜ਼ ਪੜ੍ਹਦੋਂ ?'' ਗੁਰੂ ਨਾਨਕ ਜੀ ਨੇ ਕਿਹਾ,–''ਖ਼ਾਨ ਜੀ ! ਕਾਜ਼ੀ ਸਾਹਿਬ ਦੇ ਘਰ ਘੋੜੀ ਸੂਈ ਹੋਈ ਹੈ ਅਤੇ ਇਨ੍ਹਾਂ ਦੇ ਘਰ ਇਕ ਖਾਤਾ ਪੁਟਿਆ ਹੋਯਾ ਹੈ, ਸੋ ਕਾਜ਼ੀ ਸਾਹਿਬ ਦਾ ਮਨ ਉਸ ਵਛੇਰੇ ਦੇ ਪਿੱਛੇ ਭਜਿਆ ਫਿਰਦਾ ਸੀ ਕਿ ਕਿਧਰੇ ਉਹ ਟੋਏ ਵਿਚ ਨਾ ਜਾ ਪਵੇ !'' ਇਹ ਗੱਲ ਸੁਣਕੇ ਕਾਜ਼ੀ

ਭੀ ਸ਼ਰਮਿੰਦਾ ਹੋ ਗਿਆ ਅਤੇ ਕੁਝ ਨਾ ਬੋਲਿਆ । ਨਵਾਬ ਨੇ ਪੁਛਿਆ,–"ਕਿਉਂ ਕਾਜ਼ੀ ਸਾਹਿਬ ! ਇਹ ਗੱਲ ਸੱਚ ਹੈ?" ਕਾਜ਼ੀ ਨੇ ਬਹੁਤ ਔਖੇ ਹੋਕੇ ਕਿਹਾ,–"ਹਾਂ ਜੀ ! ਇਹ ਸੱਚ ਆਖਦਾ ਹੈ !" ਸੋ ਦੋਹਾਂ ਨੂੰ ਉਸਦੇ ਉੱਤੇ ਪਰਤੀਤ ਆਈ!" ਅਤੇ ਮੈਂ ਇਹ ਗੱਲ ਸੁਣਕੇ ਚਲਿਆ ਆਇਆ ਹਾਂ ।"

ਭਾਈ ਜੈਰਾਮ ਨੇ ਕਿਹਾ,–"ਮਿਸ਼ਰ ਜੀ ! ਨਾਨਕ ਜੀ ਨੂੰ ਕਿੱਥੇ ਛੱਡ ਆਏ ਹੋ ?"

ਬ੍ਰਾਹਮਣ ਨੇ ਕਿਹਾ,–"ਜਜਮਾਨ ! ਮੈਂ ਓਥੇ ਹੀ ਛੱਡ ਆਇਆ ਹਾਂ !"

ਭਾਈ ਜੈਰਾਮ ਉਸਨੂੰ ਗੁੱਸੇ ਹੋਣ ਲੱਗਾ ਅਤੇ ਆਖਣ ਲੱਗਾ ਜੋ ਤੂੰ ਉਥੇ ਥੋੜੀ ਦੇਰ ਖੜਾ ਰਹਿੰਦਾ ਅਤੇ ਆਪਣੇ ਨਾਲ ਲਿਆਉਂਦੋ।

ਬ੍ਰਾਹਮਣ ਨੇ ਕਿਹਾ,–"ਜਜਮਾਨ ! ਉਹ ਤਾਂ ਮਸੀਤ ਵਿਚ ਸੀ । ਜਿੰਨੇ ਲੋਕ ਸਨ ਆਪੋ ਆਪਣੇ ਘਰਾਂ ਨੂੰ ਚਲੇ ਗਏ, ਪਰ ਗੁਰੂ ਨਾਨਕ ਮੈਨੂੰ ਨਜ਼ਰ ਨਾ ਆਇਆ, ਤਦ ਮੈਂ ਵੀ ਏਧਰ ਤੁਰ ਪਿਆ ।"

ਇਸ ਪਰ ਬੀਬੀ ਨਾਨਕੀ ਜੀ ਨੇ ਕਿਹਾ,–"ਜੀ ! ਤੁਸੀਂ ਕੋਈ ਗਿਣਤੀ ਨਾ ਕਰੋ, ਉਹ ਹੁਣੇ ਆਉਂਦਾ ਹੈ !"

## [ਗੁਰੂ ਨਾਨਕ ਜੀ ਭਾਈ ਜੈਰਾਮ ਦੇ ਘਰ]

ਇੰਨੀ ਗੱਲ ਹੀ ਕਰਦੇ ਸਨ ਜੋ ਗੁਰੂ ਨਾਨਕ ਜੀ ਜੈਰਾਮ ਦੇ ਘਰ ਆਏ। ਭਾਈ ਜੈਰਾਮ, ਬੀਬੀ ਨਾਨਕੀ ਜੀ ਅਤੇ ਨਿੱਧਾ ਬ੍ਰਾਹਮਣ, ਤਿੰਨੇ ਜਣੇ ਕੋਠੇ ਉੱਤੇ ਸਨ । ਹੇਠੋਂ ਤੁਲਸਾਂ ਦਾਸੀ ਨੇ ਆਵਾਜ਼ ਦਿੱਤੀ,–"ਬੀਬੀ ਜੀ ! ਤੁਹਾਡੇ ਭਰਾ ਹੁਰੀਂ ਆਏ ਹਨ ।"

## [ਬੀਬੀ ਨਾਨਕੀ ਜੀ ਦਾ ਸੱਚਾ ਬਚਨ]

ਇਹ ਸੁਣਦਿਆਂ ਹੀ ਬੀਬੀ ਨਾਨਕੀ ਜੀ ਇੱਕ ਤੋਂ ਚਾਰ ਹੋ ਗਈ। ਆਪਣੇ ਪਤੀ ਨੂੰ ਆਖਣ ਲੱਗੀ,–"ਕਿਉਂ ਜੀ ਮੈਂ ਆਖਦੀ ਸਾਂ ਕਿ ਨਹੀਂ

ਜੋ ਮੇਰਾ ਵੀਰ ਕਦੇ ਚਲਾਇਮਾਨ ਨਹੀਂ ਹੋਣ ਵਾਲਾ, ਉਸ ਵਲ ਕੋਈ ਬੁਰੀ ਨਜ਼ਰ ਨਾਲ ਨਹੀਂ ਤਕ ਸਕਦਾ !'' ਇੰਨੇ ਵਿੱਚ ਗੁਰੂ ਨਾਨਕ ਜੀ ਉੱਪਰ ਕੋਠੇ ਤੇ ਆ ਗਏ । ਭਾਈ ਜੈਰਾਮ ਉੱਠਕੇ ਖੜਾ ਹੋ ਗਿਆ । ਸਾਰੇ ਜਣੇ ਬਹੁਤ ਖੁਸ਼ ਹੋਏ। ਭਾਈ ਜੈਰਾਮ ਉਤਾਵਲ ਨਾਲ ਪੁੱਛਣ ਲੱਗਾ–''ਭਾਈ ਨਾਨਕ ਜੀ ! ਨਵਾਬ ਨਾਲ ਕੀ ਗੱਲ ਬਾਤ ਹੋਈ ? ਅਸੀਂ ਤਾਂ ਬਹੁਤ ਡਰ ਗਏ ਸੀ, ਤੁਸੀਂ ਆਪਣੇ ਮੂੰਹੋਂ ਸੁਣਾਓ !''

ਗੁਰੂ ਨਾਨਕ ਜੀ ਨੇ ਕਿਹਾ,–''ਜੋ ਕੁਝ ਹੋਣਾ ਸੀ, ਸੋ ਹੋ ਗਿਆ!''

ਭਾਈ ਜੈਰਾਮ ਨੇ ਕਿਹਾ,–''ਜੀ ! ਸਾਡੇ ਪਾਸੋਂ ਜੇ ਕੋਈ ਪੁੱਛੇ, ਤਾਂ ਅਸੀਂ ਉਸਨੂੰ ਕੀ ਜਵਾਬ ਦੇਈਏ ? ਲੋਕਾਂ ਦੀਆਂ ਗੱਲਾਂ ਉੱਤੇ ਸਾਨੂੰ ਇਤਬਾਰ ਨਹੀਂ ਆਉਂਦਾ ਜੋ ਕੁਛ ਤੁਹਾਡੇ ਮੂੰਹੋਂ ਸੁਣਾਂਗੇ, ਅਸੀਂ ਤਾਂ ਉਸਨੂੰ ਸੱਚ ਸਮਝਾਂਗੇ !''

ਇਸ ਪਰ ਗੁਰੂ ਨਾਨਕ ਜੀ ਨੇ ਸਾਰਾ ਬ੍ਰਿਤਾਂਤ ਕਹਿ ਸੁਣਾਇਆ ਅਰ ਇਹ ਭੀ ਆਖਿਆ ਕਿ–''ਨਵਾਬ ਨੇ ਮੈਨੂੰ ਪੁਛਿਆ 'ਨਾਨਕ ! ਤੇਰੇ ਜੇਹੜੇ ਰੁਪਏ ਹਨ, ਉਹ ਅਸਾਂ ਤਾਂ ਰੱਖਣੇ ਹੀ ਨਹੀਂ, ਤੈਂ ਕਿਹਾ ਸੀ ਜੋ ਉਹ ਫਕੀਰਾਂ ਨੂੰ ਵੰਡ ਦੇਣੇ, ਪਰ ਤੇਰਾ ਸਹੁਰਾ ਕਹਿੰਦਾ ਹੈ ਜੋ ਇਹ ਤੇਰ ਕਬੀਲੇ ਦਾ ਹੱਕ ਹੈ । ਸੋ ਹੁਣ ਉਹ ਰੁਪਏ ਕਿਸਨੂੰ ਦੇਈਏ ?' ਮੈਂ ਕਿਹਾ, ''ਨਵਾਬ ਸਲਾਮਤ ! ਮੈਂ ਤਾਂ ਤੁਹਾਨੂੰ ਪਹਿਲੋਂ ਹੀ ਆਖ ਚੁਕਾ ਹਾਂ, ਅੱਗੇ ਤੁਸੀਂ ਜਾਣੋ !'' ਤਦ ਨਵਾਬ ਨੇ ਕਿਹਾ,–''ਨਾਨਕ ! ਅੱਧੇ ਰੁਪਏ ਤੇਰੇ ਕਬੀਲੇ ਨੂੰ ਦੇਂਦੇ ਹਾਂ ਅਤੇ ਅੱਧੇ ਤੂੰ ਆਪ ਫਕੀਰਾਂ ਨੂੰ ਵੰਡ ਦੇਹ !'' ਮੈਂ ਕਿਹਾ,–''ਨਵਾਬ ਜੀ ! ਮੈਂ ਤਾਂ ਕੁਝ ਨਹੀਂ ਜਾਣਦਾ, ਤੁਸੀਂ ਜਾਣੋ !'' ਨਵਾਬ ਨੇ ਕਿਹਾ,–''ਚੰਗਾ ਤੇਰੀ ਮਰਜ਼ੀ !'' ਸੋ ਏਨੀ ਗੱਲ ਬਾਤ ਕਰਕੇ ਮੈਂ ਚਲਿਆ ਆਇਆ ਹਾਂ, ਇਹ ਗੱਲ ਭਾਵੇਂ ਤੁਹਾਨੂੰ ਬੁਰੀ ਲੱਗੇ ਅਤੇ ਭਾਵੇਂ ਚੰਗੀ ।''

ਭਾਈ ਜੈਰਾਮ ਨੇ ਇਹ ਸੁਣਕੇ ਕਿਹਾ,–''ਭਾਈ ਜੀ ! ਜੋ ਕੁਝ ਤੁਸਾਂ ਕੀਤਾ ਹੈ, ਬਹੁਤ ਚੰਗਾ ਕੀਤਾ ਹੈ । ਸਾਡਾ ਮਨ ਵੱਡਾ ਠੰਡਾ ਹੋਇਆ ਹੈ !''

ਬੀਬੀ ਨਾਨਕੀ ਜੀ ਨੇ ਕਿਹਾ, ''ਕਿਉਂ ਜੀ ! ਹੁਣ ਵੀ ਪਰਤੀਤ ਆਈ ਹੈ ਕਿ ਨਹੀਂ ?''

ਭਾਈ ਜੈਰਾਮ ਨੇ ਕਿਹਾ,-''ਸੁਣ ਭਾਗਵਾਨੇ ! ਤੂੰ ਇਨ੍ਹਾਂ ਦੀ ਭੈਣ ਹੈਂ, ਇਸ ਲਈ ਤੈਨੂੰ ਇਨ੍ਹਾਂ ਦੀ ਸੰਗਤ ਦਾ ਰੰਗ ਲੱਗਿਆ ਹੈ, ਪਰ ਮੈਂ ਹਾਂ ਭਰਮੀ ਆਦਮੀ । ਸੋ ਪਰਮੇਸ਼ਰ ਦੀ ਕਿਰਪਾ ਨਾਲ ਅੱਜ ਮੇਰਾ ਭੀ ਭਰਮ ਦੂਰ ਹੋ ਗਿਆ ਹੈ । ਧੰਨ ਪਰਮੇਸ਼ਰ ਹੈ ਅਤੇ ਧੰਨ ਗੁਰੂ ਨਾਨਕ ਜੀ ਹਨ, ਤੂੰ ਭੀ ਇਨ੍ਹਾਂ ਦੀ ਭੈਣ ਹੋਣ ਕਰਕੇ ਧੰਨ ਹੈਂ, ਅਤੇ ਤੇਰੀ ਸੰਗਤ ਕਰਕੇ ਅਸੀਂ ਭੀ ਧਨ ਹਾਂ!''

# ਪ੍ਰਕਰਣ ਸੋਲ੍ਹਵਾਂ

## [ਮਾਤਾ ਪਿਤਾ ਦਾ ਸਨੇਹ]

ਜਦ ਗੁਰੂ ਨਾਨਕ ਜੀ ਸਭ ਕੁਝ ਤਿਆਗ ਕੇ ਪਰਮੇਸ਼ਰ ਦਾ ਭਜਨ ਕਰਨ ਲਗੇ, ਤਾਂ ਇਹ ਸੁਣਕੇ ਮਾਤਾ ਪਿਤਾ ਦੋਵੇਂ ਦੁਖੀ ਹੋਏ । ਉਨ੍ਹਾਂ ਨੇ ਆਪਣੇ ਮਰਾਸੀ ਮਰਦਾਨੇ ਨੂੰ ਗੁਰੂ ਨਾਨਕ ਜੀ ਦੀ ਖਬਰ ਲੈਣ ਭੇਜਿਆ । ਜਦ ਮਰਦਾਨਾ ਗੁਰੂ ਨਾਨਕ ਜੀ ਨੂੰ ਆਕੇ ਮਿਲਿਆ ਅਤੇ ਵਾਰਤਾਲਾਪ ਕੀਤਾ, ਤਾਂ ਅਜੇਹਾ ਰੰਗ ਉਸਨੂੰ ਚੜ੍ਹਿਆ ਜੋ ਉਹ ਵੀ ਉਹਨਾਂ ਦੇ ਪਾਸ ਹੀ ਰਹਿਣ ਲਗ ਪਿਆ ।

## [ਮਰਦਾਨਾ ਰਬਾਬੀ]

ਇੱਕ ਦਿਨ ਦੀ ਗੱਲ ਹੈ ਕਿ ਮਰਦਾਨਾ ਰਬਾਬ ਵਜਾਉਂਦਾ ਸੀ, ਅਤੇ ਗੁਰੂ ਨਾਨਕ ਜੀ ਦੀ ਸਮਾਧੀ ਲੱਗੀ ਹੋਈ ਸੀ । ਗੁਰੂ ਨਾਨਕ ਜੀ ਦੀ ਅਜੇਹੀ ਸਮਾਧੀ ਲਗੀ ਜੋ ਦੋ ਦਿਨ ਅਤੇ ਦੋ ਰਾਤਾਂ ਗੁਜ਼ਰ ਗਈਆਂ, ਪਰ ਉਹਨਾਂ ਦੀ ਸਮਾਧੀ ਨਾ ਖੁਲ੍ਹੀ। ਮਰਦਾਨੇ ਨੂੰ ਵਡੀ ਭੁਖ ਲਗੀ, ਉਸਨੇ ਤੰਗ ਹੋ ਕੇ ਰਬਾਬ ਵਜਾਉਣਾ ਛੱਡ ਦਿਤਾ, ਪਰ ਬਿਨਾਂ ਹੁਕਮ ਦੇ ਕਿਧਰੇ ਜਾ ਨਾ ਸਕਿਆ । ਛੇਕੜ ਇਹੋ ਵਿਚਾਰ ਉਸਨੇ ਕੀਤਾ ਕਿ ਗੁਰੂ ਨਾਨਕ ਜੀ ਦੀ ਸਮਾਧ ਖੁਲ੍ਹੇ ਤਾਂ ਮੈਂ ਇਨ੍ਹਾਂ ਪਾਸੋਂ ਵਿਦਾ ਮੰਗਾਂ, ਮੇਰਾ ਏਥੇ ਰਹਿਣਾ ਬਹੁਤ ਔਖਾ ਹੈ । ਤੀਜੇ ਦਿਨ ਜਾਕੇ ਗੁਰੂ ਨਾਨਕ ਜੀ ਦੀ ਸਮਾਧੀ ਖੁੱਲੀ, ਉਹਨਾਂ ਪੁਛਿਆ–''ਕਿਉਂ ਭਾਈ ਮਰਦਾਨਾ ! ਕੀ ਖਬਰ ਹੈ ?''

ਨੇ ਦੂਰ ਕਰ ਦਿਤੀ ਹੈ, ਪਰ ਮੇਰੀ ਤਾਂ ਦੂਰ ਨਹੀਂ ਨਾ ਹੋਈ ! ਤੁਸੀਂ ਤਾਂ ਨਿਰੰਕਾਰ ਦਾ ਰੂਪ ਹੋ, ਪਰ ਅਸੀਂ ਤਾਂ ਸੰਸਾਰੀ ਆਦਮੀ ਹਾਂ ! ਸੋ ਤੁਹਾਡਾ ਤੇ ਮੇਰਾ ਸੰਗ ਕਿਸ ਤਰਾਂ ਬਣੇ ?''

ਗੁਰੂ ਨਾਨਕ ਜੀ ਨੇ ਕਿਹਾ–''ਮਰਦਾਨਿਆਂ ! ਸਾਡੇ ਪਾਸ ਤਾਂ ਇਹ ਦੁਖ ਭੁੱਖ ਹੈ, ਕਬੂਲ ਹੋਵੇ ਤਾਂ ਰਹੁ, ਨਹੀਂ ਜਾਹ ।''

ਮਰਦਾਨੇ ਕਿਹਾ–''ਗੁਰੂ ਜੀ ! ਇੱਕ ਤਾਂ ਮੈਨੂੰ ਆਪਣੇ ਵਰਗਾ ਕਰੋ ਇਕ ਮੇਰੀ ਦੁਖ ਭੁਖ ਦਾ ਇਲਾਜ ਕਰੋ, ਤਾਂ ਮੈਂ ਤੁਹਾਡੇ ਪਾਸ ਰਹਿ ਸਕਦਾ ਹਾਂ !''

ਇਹ ਸੁਣਕੇ ਗੁਰੂ ਨਾਨਕ ਜੀ ਨੇ ਕਿਹਾ–''ਮਰਦਾਨਿਆਂ! ਇਹ ਦੋਵੇਂ ਗੱਲਾਂ ਕਰਤਾਰ ਦੇ ਪਾਸ ਹਨ, ਸਾਡੇ ਪਾਸ ਤਾਂ ਸਹਿਜ ਹੈ, ਜੇਹੀ ਬਣ ਆਵੇ, ਤੇਹੀ ਕੱਟਣੀ, ਜੇ ਮਨਜ਼ੂਰ ਹੋਵੀ ਤਾਂ ਰਹੁ, ਨਹੀਂ ਤਾਂ ਜਾਹੁ।''

ਮਰਦਾਨੇ ਕਿਹਾ–''ਤਾਂ ਜੀ ! ਮੈਂ ਜਾਂਦਾ ਹਾਂ !''

ਗੁਰੂ ਨਾਨਕ ਜੀ ਨੇ ਕਿਹਾ–''ਜਾਹ ਭਾਈ ! ਪਰ ਇਹੁ ਰਬਾਬ ਬੀਬੀ ਨਾਨਕੀ ਜੀ ਨੂੰ ਸੌਂਪ ਜਾਵੀਂ !''

ਮਰਦਾਨੇ ਨੇ 'ਭਲਾ ਜੀ !' ਕਿਹਾ ਅਤੇ ਉਪਰੰਤ ਉਹ ਰਬਾਬ ਲੈ ਕੇ ਬੀਬੀ ਨਾਨਕੀ ਦੇ ਘਰ ਆਇਆ ਅਤੇ ਅਸੀਸ ਦਿਤੀ ਓਸ । ਮਰਦਾਨੇ ਨੂੰ ਦੇਖ ਕੇ ਬੀਬੀ ਨਾਨਕੀ ਜੀ ਪੁਛਿਆ–''ਭਾਈ ਮਰਦਾਨਾ ! ਬਹੁਤ ਦਿਨਾਂ ਪਿਛੋਂ ਆਇਆ ਹੈਂ ਮੇਰੇ ਭਰਾ ਜੀ ਕਿਥੇ ਹਨ ਅਤੇ ਇਹ ਰਬਾਬ ਕਿਥੋਂ ਲਿਆਂਦੀ ਹਈ ?''

ਮਰਦਾਨਾ ਆਖਣ ਲਗਾ–'ਬੀਬੀ ਜੀ ! ਉਹ ਤਾਂ ਫਕੀਰ ਹੈ, ਉਸਨੂੰ ਤਾਂ ਦੁੱਖ ਭੁੱਖ ਕੁਝ ਨਹੀਂ ਪੋਹਦੀ ਪਰ ਅਸੀਂ ਤਾਂ ਸੰਸਾਰੀ ਬੰਦੇ ਹਾਂ, ਸਾਨੂੰ ਤਾਂ ਦੁਖ ਭੁਖ ਸਦਾ ਲਗੀ ਹੋਈ ਹੈ। ਇਸ ਲਈ ਅਸੀਂ ਗੁਰੂ ਨਾਨਕ ਜੀ ਪਾਸੋਂ ਵਿਦਾ ਹੋਏ ਹਾਂ । ਗੁਰੂ ਨਾਨਕ ਜੀ ਨੇ ਖੁਸ਼ੀ ਨਾਲ

ਸਾਨੂੰ ਰੁਖਸਤ ਦਿਤੀ ਹੈ ਅਤੇ ਕਿਹਾ ਹੈਸੂ ਜੇ ਇਹ ਰਬਾਬ ਬੀਬੀ ਜੀ ਨੂੰ ਸੌਂਪ ਦੇਵੀਂ ।''

## [ਬੀਬੀ ਨਾਨਕੀ ਜੀ ਦਾ ਮੋਹ]

ਇਹ ਸੁਣਦਿਆਂ ਸਾਰ ਬੀਬੀ ਨਾਨਕੀ ਜੀ ਦਾ ਮਨ ਉਦਾਸ ਹੋ ਗਿਆ, ਨੇਤਰਾਂ ਵਿਚੋਂ ਫਰਨਫਰਨ ਹੰਝੂ ਕਿਰਨ ਲਗੇ । ਤੁਲਸਾਂ ਦਾਸੀ ਅਤੇ ਮਰਦਾਨਾ ਬੀਬੀ ਨਾਨਕੀ ਜੀ ਨੂੰ ਬਹੁਤ ਧੀਰਜ ਦਿਲਾਸੇ ਦੇ ਰਹੇ, ਪਰ ਉਸਦਾ ਰੋਣ ਬੰਦ ਨਾ ਹੋਇਆ । ਉਸਨੂੰ ਆਪਣੇ ਪਜਾਰੇ ਭਰਾ ਦੇ ਵਿਯੋਗ ਨੇ ਅਜੇਹਾ ਸੁੰਨ ਕਰ ਦਿਤਾ ਕਿ ਕਿਸੇ ਤਰ੍ਹਾਂ ਭੀ ਉਸਦੇ ਮਨ ਨੂੰ ਧੀਰਜ ਨਾ ਆਇਆ । ਤੁਲਸਾਂ ਦਾਸੀ ਬੀਬੀ ਨਾਨਕੀ ਜੀ ਨੂੰ ਬਹੁਤ ਸਮਝਾਉਂਦੀ ਤੇ ਅਖਾਂ ਪੂੰਝਦੀ ਰਹੀ, ਪਰ ਸਭ ਕੁਝ ਬਿਰਥਾ। ਇਸ ਦਸ਼ਾ ਵਿਚ ਦਿਨ ਬੀਤ ਗਿਆ ਰਾਤ ਪੈ ਗਈ । ਭਾਈ ਜੈ ਰਾਮ ਹੁਰੀਂ ਘਰ ਆਏ, ਅਗੋਂ ਆਪਣੀ ਪਤਨੀ ਦੀ ਅਜੇਹੀ ਦਸ਼ਾ ਦੇਖਕੇ ਹੈਰਾਨ ਰਹਿ ਗਏ । ਪੁੱਛਣ ਲਗੇ-'ਤੁਲਸਾਂ ! ਏਨ੍ਹਾਂ ਨੂੰ ਕੀ ਹੋਇਆ ?'

ਤੁਲਸਾਂ ਨੇ ਕਿਹਾ-'ਮਹਾਰਾਜ ! ਅਜ ਮਰਦਾਨਾ ਭਰਾ ਜੀ ਨੂੰ ਛੱਡ ਚਲਿਆ ਹੈ, ਇਸੇ ਕਰਕੇ ਬੀਬੀ ਜੀ ਰੋ ਰਹੇ ਹਨ ।'

## [ਜੈਰਾਮ ਦਾ ਪ੍ਰੇਮ]

ਭਾਈ ਜੈਰਾਮ ਨੇ ਆਪਣੀ ਹੱਥੀਂ ਬੀਬੀ ਨਾਨਕੀ ਜੀ ਦੀਆਂ ਅੱਖਾਂ ਪੂੰਝਦਿਆਂ ਅਤੇ ਧੀਰਜ ਦੇਂਦਿਆਂ ਹੋਇਆਂ ਕਿਹਾ-''ਭਾਗਵਾਨੇ ਮੈਂ ਤੇਰੇ ਹੁਕਮ ਤੋਂ ਬਾਹਰ ਨਹੀਂ ਹਾਂ ਜਿਸ ਤਰ੍ਹਾਂ ਨਾਨਕ ਜੀ ਇਥੇ ਰਹਿਣ ਅਤੇ ਮਨ ਨੂੰ ਸੰਤੋਖ ਆਵੇ, ਉਸ ਤਰ੍ਹਾਂ ਦਸ, ਮੈਂ ਉਹ ਸਭ ਕੁਝ ਕਰਨ ਨੂੰ ਤਿਆਰ ਹਾਂ।'

ਬੀਬੀ ਨਾਨਕੀ ਜੀ ਨੇ ਕਿਹਾ-''ਜੀ ਮੈਂ ਤਾਂ ਸੰਤੋਖ ਵਿਚ ਸਾਂ, ਪਰ ਅੱਜ ਮਰਦਾਨਾ ਭਰਾ ਜੀ ਨੂੰ ਛਡ ਚੱਲਯਾ ਹੈ !''

ਭਾਈ ਜੈਰਾਮ ਨੇ ਕਿਹਾ-"ਕੀ ਹੋਇਆ ਮਰਦਾਨਾ ਛਡ ਚਲਿਆ ਹੈ, ਤੁਸੀਂ ਏਨਾ ਕਿਉਂ ਡਰਦੇ ਹੋ ? ਅੱਗੇ ਤੁਸੀਂ ਸਾਨੂੰ ਉਪਦੇਸ਼ ਦੇਂਦੇ ਸੀ ਅਤੇ ਹੁਣ ਆਪ ਭਟਕਣ ਲੱਗੇ ਹੋ। ਭਾਈ ਨਾਨਕ ਜੀ ਨੂੰ ਮਰਦਾਨੇ ਦੀ ਕੁਝ ਪਰਵਾਹ ਨਹੀਂ, ਉਹ ਆਪਣੇ ਆਨੰਦ ਵਿੱਚ ਮਗਨ ਹਨ । ਤੁਸੀਂ ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰੋ । ਹਾਂ, ਜੇ ਕਿਸੇ ਤਰ੍ਹਾਂ ਮਰਦਾਨਾ ਉਨ੍ਹਾਂ ਪਾਸ ਰਹਿ ਸਕਦਾ ਹੈ ਤਾਂ ਵੱਡੀ ਖੁਸ਼ੀ ਨਾਲ ਰੱਖੋ, ਮੈਂ ਏਸ ਵਿੱਚ ਬਹੁਤ ਰਾਜ਼ੀ ਹਾਂ !"

ਬੀਬੀ ਨਾਨਕੀ ਜੀ ਨੇ ਕਿਹਾ-"ਜੀ ! ਤੁਸੀਂ ਮਰਦਾਨੇ ਨੂੰ ਆਖੋ ਜੋ ਉਹ ਭਰਾ ਹੁਰਾਂ ਨੂੰ ਛੱਡ ਕੇ ਨਾ ਜਾਵੇ !"

ਭਾਈ ਜੈਰਾਮ ਨੇ ਮਰਦਾਨੇ ਨੂੰ ਸੱਦਕੇ ਪੁੱਛਿਆ,-"ਕਿਉਂ ਭਾਈ ਮਰਦਾਨਿਆਂ ! ਤੂੰ ਭਾਈ ਨਾਨਕ ਜੀ ਨੂੰ ਛੱਡਕੇ ਕਿਉਂ ਜਾਂਦਾ ਹੈਂ, ਤੇਰੇ ਨਾਲ ਤਾਂ ਬਹੁਤ ਸਨੇਹ ਸੀ, ਫੇਰ ਤੂੰ ਕਿਉਂ ਭੱਜ ਉਠਿਆ ਹੈਂ ?"

## [ਗੁਰੂ ਨਾਨਕ ਜੀ ਦੀ ਸਮਾਧੀ]

ਮਰਦਾਨੇ ਨੇ ਕਿਹਾ,-"ਜੀ ! ਮੈਂ ਕੀ ਕਰਾਂ ? ਉਸਦੀ ਜਦ ਸਮਾਧੀ ਲੱਗਦੀ ਹੈ, ਤਾਂ ਕਈ ਦਿਨ ਅਤੇ ਕਈ ਰਾਤਾਂ ਗੁਜ਼ਰ ਜਾਂਦੀਆ ਹਨ, ਪਰ ਉਸਦੀ ਸਮਾਧੀ ਨਹੀਂ ਖੁਲ੍ਹਦੀ । ਜੇਕਰ ਉਹ ਸ਼ਹਿਰ ਵਿਚ ਰਹਿੰਦਾ ਹੋਵੇ ਤਾਂ ਕੋਈ ਖਤਰਾ ਨਹੀਂ ਹੁੰਦਾ, ਪਰ ਉਹ ਤਾਂ ਉਜਾੜ ਵਿਚ ਰਹਿੰਦਾ ਹੈ !"

## [ਮਰਦਾਨੇ ਨੂੰ ਦਿਲਾਸਾ]

ਭਾਈ ਜੈਰਾਮ ਨੇ ਕਿਹਾ,-"ਸੁਣ ਭਾਈ ਮਰਦਾਨਿਆਂ ! ਜੇ ਤੂੰ ਰੋਟੀ ਕਪੜੇ ਦੀ ਚਿੰਤਾ ਕਰਦਾ ਹੋਵੇਂ ਤਾਂ ਰੋਟੀ ਕਪੜੇ ਦਾ ਏਥੇ ਘਾਟਾ ਨਹੀਂ । ਖਰਚ ਦੀ ਵੀ ਜਿੰਨੀ ਲੋੜ ਹੋਵੇ ਲੈ ਜਾਹ, ਤੈਨੂੰ ਕੋਈ ਨਾਂਹ ਨਹੀਂ। ਇਹ ਸੱਚ ਹੈ ਕਿ ਭਾਈ ਨਾਨਕ ਜੀ ਨਾਲ ਕੋਈ ਪਹੁੰਚ ਨਹੀਂ ਸਕਦਾ । ਪਰ ਜਿਥੋਂ ਤਕ ਹੋ ਸਕੇ ਯਤਨ ਕਰਨਾ ਚਾਹੀਦਾ ਹੈ । ਸੋ ਤੂੰ

ਕੁਝ ਦਿਨ ਤਾਂ ਉਨ੍ਹਾਂ ਦੇ ਪਾਸ ਕੱਟ, ਫੇਰ ਚਲਿਆ ਜਾਵੀਂ ।'' ਬੀਬੀ ਨਾਨਕੀ ਜੀ ਨੇ ਵੀ ਕਿਹਾ,-''ਭਾਈ ਜਦੋਂ ਤਕ ਤੂੰ ਏਥੇ ਰਹੇਂ ਦੋਵੇਂ ਵੇਲੇ ਰੋਟੀ ਆਕੇ ਖਾਇਆ ਕਰੀਂ ! ਜੇ ਕਿਧਰੇ ਜਾਵੇਂ, ਤਾਂ ਖਰਚ ਲੈ ਜਾਵੀਂ!''

ਇਹ ਗੱਲ ਸੁਣ ਕੇ ਮਰਦਾਨਾ ਬਹੁਤ ਖੁਸ਼ ਹੋਇਆ, ਆਖਣ ਲੱਗਾ,-''ਭਲਾ ਜੀ ! ਜਿਸ ਤਰ੍ਹਾਂ ਤੁਸੀਂ ਕਹੋਗੇ, ਮੈਂ ਉਸੇ ਤਰ੍ਹਾ ਕਰਾਂਗਾ।' ਇਹ ਸੁਣ ਕੇ ਬੀਬੀ ਨਾਨਕੀ ਜੀ ਵੀ ਖੁਸ਼ ਹੋਈ, ਉਸਨੂੰ ਕੁਝ ਧੀਰਜ ਆਇਆ ।

ਭਾਈ ਮਰਦਾਨੇ ਨੂੰ ਜੈਰਾਮ ਨੇ ਰਾਤੀਂ ਆਪਣੇ ਪਾਸ ਰੱਖਿਆ ਅਤੇ ਰੋਟੀ ਪਾਣੀ ਖੁਵਾਇਆ । ਜਦ ਸਵੇਰ ਹੋਈ ਤਾਂ ਮਰਦਾਨੇ ਨੇ ਕਿਹਾ,-''ਜੀ ! ਮੈਂ ਗੁਰੂ ਨਾਨਕ ਜੀ ਪਾਸ ਚਲਿਆ ਹਾਂ ।'' ਭਾਈ ਜੈਰਾਮ ਨੇ ਕਿਹਾ,-''ਮਰਦਾਨਿਆਂ ! ਰੋਟੀ ਖਾ ਕੇ ਜਾਵੀਂ ਅਤੇ ਕੁਝ ਖਰਚੇ ਲਈ ਵੀ ਲੈ ਜਾਵੀਂ ।'' ਮਰਦਾਨੇ ਖੁਸ਼ ਹੋ ਕੇ ਕਿਹਾ,-''ਬਹੁਤ ਭਲਾ ਜੀ !''

ਜਦ ਰੋਟੀ ਤਿਆਰ ਹੋਈ, ਤਾਂ ਭਾਈ ਜੈਰਾਮ ਨੇ ਰੋਟੀ ਆਪਣੀ ਹੱਥੀਂ ਲਿਆਕੇ ਮਰਦਾਨੇ ਨੂੰ ਦਿੱਤੀ । ਜਦ ਮਰਦਾਨਾ ਰੋਟੀ ਖਾ ਚੁਕਿਆ, ਤਾਂ ਭਾਈ ਜੈਰਾਮ ਨੇ ਆਪਣੇ ਬੁਚਕੇ ਵਿਚੋਂ ਇਕ ਚੋਲਾ ਕੱਢਕੇ ਮਰਦਾਨੇ ਦੇ ਗੱਲ ਪਾਇਆ । ਫੇਰ ਬੀਬੀ ਨਾਨਕੀ ਜੀ ਨੂੰ ਉਸਨੇ ਕਿਹਾ-''ਭਾਗ-ਵਾਨੇ ! ਇਸਨੂੰ ਕੁਝ ਖਰਚ ਭੀ ਦੇਹ !''

ਬੀਬੀ ਨਾਨਕੀ ਜੀ ਨੇ ਕਿਹਾ,-''ਜੀ ! ਜਿੰਨਾ ਤੁਸੀਂ ਆਖੋ, ਕੱਢ ਦੇਵਾਂ?''

ਭਾਈ ਜੈਰਾਮ ਨੇ ਕਿਹਾ,-''ਜਿੰਨਾ ਤੁਹਾਡੀ ਮਰਜੀ ਆਇ ਦੇਓ, ਮੈਨੂੰ ਕੋਈ ਇਨਕਾਰ ਨਹੀਂ !''

ਬੀਬੀ ਨਾਨਕੀ ਜੀ ਨੇ ਵੀਹ ਰੁਪੱਯੇ ਕੱਢਕੇ ਮਰਦਾਨੇ ਦੀ ਤਲੀ ਉੱਤੇ ਰੱਖੇ ਅਤੇ ਆਖਿਓਸ ਕਿ'-''ਭਰਾ ਜੀ ਨੂੰ ਆਖਣਾ ਜੋ ਮੈਨੂੰ ਦਰਸ਼ਨ ਦੇ ਜਾਣ!''

ਮਰਦਾਨਾ ਗਲ ਚੋਲਾ ਪਾਕੇ ਅਤੇ ਵੀਹ ਰੁਪਏ ਲੈਕੇ ਖੁਸ਼ੀ ਖੁਸ਼ੀ ਗੁਰੂ ਨਾਨਕ ਜੀ ਪਾਸ ਆਇਆ ਅਤੇ ਆ ਮਥਾ ਟੇਕਿਆ । ਗੁਰੂ ਨਾਨਕ ਜੀ ਨੇ ਕਿਹਾ,–''ਮਰਦਾਨਿਆਂ ! ਰਬਾਬ ਫੇਰ ਲੈ ਆਇਆ ਹੈਂ ?''

ਮਰਦਾਨੇ ਨੇ ਕਿਹਾ,–''ਗੁਰੂ ਜੀ ! ਮੇਰੇ ਜਾਣ ਦੀ ਗੱਲ ਸੁਣਕੇ ਬੀਬੀ ਨਾਨਕੀ ਜੀ ਨੇ ਬਹੁਤ ਵੈਰਾਗ ਕੀਤਾ ਸੀ ਅਤੇ ਭਾਈ ਜੈਰਾਮ ਨੇ ਭੀ ਮੈਨੂੰ ਦਿਲਾਸਾ ਦਿੱਤਾ ਜੋ ਤੂੰ ਗੁਰੂ ਨਾਨਕ ਜੀ ਪਾਸੋਂ ਜਾਹ ਨਹੀਂ, ਤੂੰ ਗੁਰੂ ਨਾਨਕ ਜੀ ਪਾਸ ਰਹੁ । ਮੈਂ ਕਹਿਆ,–''ਭਾਈਆ ਜੀ ! ਹੱਛੀ ਗੱਲ !'' ਭਾਈ ਜੈਰਾਮ ਨੇ ਆਪਣੇ ਬੁਚਕੇ ਵਿਚੋਂ ਚੋਲਾ ਕੱਢਕੇ ਮੇਰੇ ਗਲ ਪਾ ਦਿਤਾ ਹੈ ਅਤੇ ਵੀਹ ਰੁਪਯੇ ਖਰਚਣ ਖਾਣ ਨੂੰ ਦਿੱਤੇ ਹੈਸੂ । ਅਤੇ ਆਖਿਆ ਹੈ ਕਿ,–''ਜਦੋਂ ਤਕ ਤੂੰ ਇੱਥੇ ਰਹੇਂ, ਓਦੋਂ ਤਕ ਦੇ ਵੇਲੇ ਘਰ ਆ ਕੇ ਰੋਟੀ ਖਾ ਜਾਇਆ ਕਰ, ਅਤੇ ਦੂਰ ਜਾਓ ਤਾਂ ਖਰਚ ਲੈ ਜਾਓ !'' ਨਾਲੇ ਬੀਬੀ ਨਾਨਕੀ ਜੀ ਨੇ ਸੁਨੇਹਾ ਦਿਤਾ ਹੈ ਜੋ 'ਮੈਨੂੰ ਦਰਸ਼ਨ ਦੇ ਜਾਓ ।'

ਇਹ ਸੁਣਕੇ ਗੁਰੂ ਨਾਨਕ ਜੀ ਨੇ ਕਿਹਾ,–''ਮਰਦਾਨਿਆਂ ਇਹ ਕੀ ਕੀਤਾ ਹਈ ? ਛੇਕੜ ਤੂੰ ਡੂਮ ਹੀ ਨਿਕਲਿਓਂ ! ਅੱਗੇ ਹੀ ਉਨ੍ਹਾਂ ਨੂੰ ਸ੍ਰੀਚੰਦ ਪਾਲਣਾ ਪਿਆ ਹੈ ਅਤੇ ਉਪਰੋਂ ਤੂੰ ਇਹ ਕੀ ਕਰ ਆਯੋਂ?''

ਮਰਦਾਨੇ ਨੇ ਕਿਹਾ,–''ਜੀ ! ਮੈਂ ਆਪ ਤਾਂ ਕੁਝ ਨਹੀਂ ਮੰਗਿਆ। ਉਨ੍ਹਾਂ ਆਪ ਹੀ ਖੁਸ਼ ਹੋਕੇ ਇਹ ਚੀਜ਼ਾਂ ਦਿਤੀਆਂ ਹਨ !''

ਗੁਰੂ ਨਾਨਕ ਜੀ ਨੇ ਕਿਹਾ,–''ਅੱਛਾ ਚੋਲਾ ਤਾਂ ਆਪਣੇ ਪਾਸ ਰਹਿਣ ਦੇਹ, ਪਰ ਰੁਪਯੇ ਜਾਕੇ ਮੋੜ ਆਉ । ਮਰਦਾਨਿਆਂ ! ਨਜ਼ਰ ਕਰਤਾਰ ਉਪਰ ਰਖਣੀ ਚਾਹੀਦੀ ਹੈ, ਜੇਹੜਾ ਸਦਾ ਰਿਜਕ ਦੇਂਦਾ ਹੈ । ਬੰਦੇ ਦੀ ਆਸ ਰਖਣੀ ਬਿਰਥੀ ਹੈ । ਅੱਛਾ ਜਾਹ, ਰੁਪਯੇ ਮੋੜ ਆ !''

ਮਰਦਾਨੇ ਨੇ ਕਿਹਾ,–''ਜੀ ! ਤੁਸੀਂ ਵੀ ਫੇਰ ਚਲੋ, ਆਪਣੀ ਭੈਣ ਨੂੰ ਦਰਸ਼ਨ ਦੇ ਆਓ । ਉਹ ਤੁਹਾਡੇ ਦਰਸ਼ਨ ਨੂੰ ਬਹੁਤ ਲੋਚਦੀ ਹੈ । ਤੁਸੀਂ ਆਪਣਾ ਚਿਤ ਕਠੋਰ ਨਾ ਕਰੋ !''

ਇਹ ਸੁਣਕੇ ਗੁਰੂ ਨਾਨਕ ਜੀ ਨੇ ਕਿਹਾ,–''ਹੱਛਾ ਮਰਦਾਨਿਆਂ! ਉਨ੍ਹਾਂ ਦਾ ਕਿਹਾ ਭੀ ਮੋੜਿਆ ਨਹੀਂ ਜਾਂਦਾ!''

ਮਰਦਾਨਾ ਗੁਰੂ ਨਾਨਕ ਜੀ ਨੂੰ ਨਾਲ ਲੈਕੇ ਬੀਬੀ ਨਾਨਕੀ ਜੀ ਵੱਲ ਚਲਿਆ । ਤੁਲਸਾਂ ਦਾਸੀ ਉਨ੍ਹਾਂ ਨੂੰ ਦੂਰੋਂ ਆਉਂਦੇ ਦੇਖਕੇ ਕੋਠੇ ਉੱਤੇ ਦੌੜਕੇ ਗਈ । ਅਤੇ ਆਖਣ ਲੱਗੀ,–'ਬੀਬੀ ਜੀ ! ਤੁਹਾਡੇ ਭਰਾ ਹੁਰੀਂ ਆਏ ਹਨ !'

ਬੀਬੀ ਨਾਨਕੀ ਜੀ ਨੇ ਕਿਹਾ,–''ਤੁਲਸਾਂ ! ਤੂੰ ਐਵੇਂ ਆਖਦੀ ਹੋਵੇਂਗੀ?''

## [ਗੁਰੂ ਨਾਨਕ ਜੀ ਭੈਣ ਨੂੰ ਮਿਲਣ ਆਏ]

ਤੁਲਸਾਂ ਨੇ ਕਿਹਾ,–''ਬੀਬੀ ਜੀ ! ਮੇਰਾ ਕੀ ਕਦਰ ਹੈ ਜੋ ਮੈਂ ਤੁਹਾਡੇ ਅੱਗੇ ਝੂਠ ਬੋਲਾਂ ?' ਇਨ੍ਹਾਂ ਦੋਹਾਂ ਦੀਆਂ ਆਪਸ ਵਿਚ ਗੱਲਾਂ ਅਜੇ ਹੁੰਦੀਆਂ ਹੀ ਸਨ ਜੋ ਗੁਰੂ ਨਾਨਕ ਜੀ ਅਤੇ ਮਰਦਾਨਾ ਦੋਵੇਂ ਕੋਠੇ ਉਤੇ ਆ ਗਏ । ਬੀਬੀ ਨਾਨਕੀ ਜੀ ਦੌੜਕੇ ਆਪਣੇ ਭਰਾ ਦੇ ਪੈਰੀਂ ਪੈਣ ਲੱਗੀ, ਪਰ ਗੁਰੂ ਨਾਨਕ ਜੀ ਨੇ ਬੀਬੀ ਜੀ ਦਾ ਮੱਥਾ ਦੋਹਾਂ ਹੱਥਾਂ ਉੱਤੇ ਰੋਕ ਲਿਆ ਅਤੇ ਆਖਣ ਲੱਗੇ,–''ਭੈਣ ਜੀ ! ਮੈਂ ਇਸ ਕਰਕੇ ਤੁਹਾਡੇ ਪਾਸ ਨਹੀਂ ਆਉਂਦਾ । ਤੁਸੀਂ ਮੇਰੀ ਵੱਡੀ ਭੈਣ ਹੋ ਇਸ ਲਈ ਮੈਨੂੰ ਬਹੁਤ ਦੁਖ ਹੁੰਦਾ ਹੈ ਜੋ ਤੁਸੀਂ ਮੇਰੇ ਪੈਰਾਂ ਉਤੇ ਡਿਗਦੇ ਹੋ । ਮੈਂ ਸੱਚ ਆਖਦਾ ਹਾਂ ਜੋ ਤੁਹਾਡਾ ਮੇਰਾ ਭੈਣ ਭਰਾਓ ਦਾ ਸੰਬੰਧ ਪਿਛਲੇ ਜੁਗਾਂ ਵਿਚ ਭੀ ਹੋਯਾ ਹੈ । ਜੇਹਾ ਮੈਂ ਹਾਂ, ਤੇਹੇ ਤੁਸੀਂ ਹੋ, ਇਸ ਲਈ ਫੇਰ ਕਦੇ ਪੈਰਾਂ ਉਤੇ ਨਾ ਡਿਗਣਾ !''

ਬੀਬੀ ਨਾਨਕੀ ਜੀ ਨੇ ਕਿਹਾ,–''ਹੱਛਾ ਭਰਾ ਜੀ ! ਜਿਸ ਤਰ੍ਹਾਂ ਤੁਸੀਂ ਰਾਜ਼ੀ ਹੋਵੋ, ਮੈਂ ਉਸੇ ਤਰ੍ਹਾਂ ਕਰਾਂਗੀ, ਪਰ ਤੁਸੀਂ ਮੈਨੂੰ ਦਰਸ਼ਨ ਦਿੱਤਾ ਕਰੋ ।''

ਫੇਰ ਗੁਰੂ ਨਾਨਕ ਜੀ ਨੇ ਏਧਰ ਉਧਰ ਦੀਆਂ ਗੱਲਾਂ ਬਾਤਾਂ ਕਰਕੇ ਮਰਦਾਨੇ ਨੂੰ ਕਿਹਾ,–''ਮਰਦਾਨਿਆਂ ! ਰੁਪਯੇ ਬੀਬੀ ਜੀ ਨੂੰ ਮੋੜ ਦੇਹ।'

ਫੇਰ ਗੁਰੂ ਨਾਨਕ ਜੀ ਨੇ ਬੀਬੀ ਨਾਨਕੀ ਜੀ ਨੂੰ ਕਿਹਾ,–'ਬੀਬੀ ਜੀ । ਤੁਸੀਂ ਪਰਮੇਸ਼ਰ ਦੇ ਭਗਤ ਹੋ, ਸੋ ਮੈਨੂੰ ਤੁਸੀਂ ਕਰਤਾਰ ਪਾਸ ਸੌਂਪ ਛੱਡੋ। ਤੁਸੀਂ ਮੈਥੋਂ ਵੱਡੇ ਹੋ ਅਤੇ ਵੱਡਿਆ ਦਾ ਕਿਹਾ ਕਰਤਾਰ ਸੁਣਦਾ ਹੈ!''

## [ਬੀਬੀ ਨਾਨਕੀ ਜੀ ਦਾ ਵਿਸ਼ਵਾਸ਼]

ਬੀਬੀ ਨਾਨਕੀ ਜੀ ਨੇ ਕਿਹਾ,–''ਭਰਾ ਜੀ ! ਤੁਸੀਂ ਜਾਣਦੇ ਹੋਵੋਗੇ ਜੋ ਇਹ ਮੈਨੂੰ ਆਪਣਾ ਭਰਾ ਕਰਕੇ ਜਾਣਦੀ ਹੈ, ਪਰ ਮੈਂ ਆਖਦੀ ਹਾਂ ਜੋ ਮੈਂ ਤੁਹਾਨੂੰ ਪਰਮੇਸ਼ਰ ਕਰਕੇ ਜਾਣਦੀ ਹਾਂ!''

ਗੁਰੂ ਨਾਨਕ ਜੀ ਨੇ ਕਿਹਾ,–''ਭੈਣ ਜੀ ! ਮੂੰਹੋਂ ਵਾਰੰਵਾਰ ਆਖਣਾ ਠੀਕ ਨਹੀਂ, ਤੁਸੀਂ ਏਹ ਰੁਪਯੇ ਵਾਪਸ ਲੈ ਲਵੋ ਅਤੇ ਖ਼ੁਸ਼ੀ ਕਰੋ । ਤੁਸੀਂ ਮੇਰਾ ਵਚਨ ਮੰਨੋਗੇ, ਤਾਂ ਮੈਂ ਅਟਕਾਂਗਾ ਨਹੀਂ ਤਾਂ ਚਲਿਆ ਜਾਵਾਂਗਾ । ਹੋਰ ਗੱਲ ਇਹ ਹੈ ਕਿ ਮਰਦਾਨਾ ਜੇਕਰ ਸਾਡੇ ਅੱਗੇ ਪਿੱਛੇ ਤੁਹਾਡੇ ਪਾਸ ਆਵੇ ਅਤੇ ਅਸੀਂ ਹੋਵੀਏ ਭਾਵੇਂ ਨਾ ਹੋਵੀਏ ਪਰ ਮਰਦਾਨੇ ਨੂੰ ਤੁਸੀਂ ਕਿਸੇ ਗੱਲੋਂ ਦੁਖੀ ਨਾ ਹੋਣ ਦੇਣਾ । ਸਾਡਾ ਇਸ ਨਾਲ ਵਚਨ ਹੋਯਾ ਹੈ ਜੋ ਸਿਵਾ ਬੇਦੀਆਂ ਦੇ ਹੋਰ ਕਿਸੇ ਪਾਸੋਂ ਨਾ ਮੰਗੀ । ਸੋ ਤੁਸੀਂ ਵੀ ਬੇਦੀਆਂ ਦੀ ਅੰਸ ਹੋ, ਇਸ ਲਈ ਇਸ ਦਾ ਧਿਆਨ ਰੱਖਣਾ । ਹੋਰ ਸ੍ਰੀ ਚੰਦ ਨੂੰ ਤੁਸਾਂ ਆਪਣੀ ਗੋਦ ਲੈ ਲਿਆ ਹੈ, ਇਸ ਲਈ ਸਾਡੇ ਉਤੇ ਖ਼ੁਸ਼ੀ ਕਰੋ ਜੋ ਅਸੀਂ ਹੁਣ ਕਿਧਰੇ ਸੈਲ ਸਪੱਟਾ ਕਰੀਏ । ਸਾਡਾ ਹੁਣ ਇਥੇ ਰਹਿਣਾ ਚੰਗਾ ਨਹੀਂ। ਅਸੀਂ ਰਮਤੇ ਹੀ ਚੰਗੇ ਲਗਦੇ ਹਾਂ !''

ਬੀਬੀ ਨਾਨਕੀ ਜੀ ਨੇ ਕਿਹਾ,–''ਭਰਾ ਜੀ ! ਤੁਸੀਂ ਇਥੇ ਰਹਿੰਦੇ ਸੀ, ਤਾਂ ਮੈਨੂੰ ਵੱਡਾ ਧੀਰਜ ਸੀ । ਮੈਨੂੰ ਤੁਸੀਂ ਭਾਵੇਂ ਕਦੇ ਦਰਸ਼ਨ ਦੇਂਦੇ ਸੀ ਅਤੇ ਕਦੇ ਨਹੀਂ, ਪਰ ਮੈਂ ਓਦਰਦੀ ਨਹੀਂ ਸੀ : ਹੁਣ ਤੁਸੀਂ ਦੂਰ ਜਾਓਗੇ, ਤਾਂ ਮੈਂ ਓਦਰ ਜਾਵਾਂਗੀ। ਅੱਗੇ ਤੁਸੀਂ ਮਾਲਿਕ ਹੋ, ਮੇਰੇ ਕੀ ਵੱਸ ਹੈ !'' ਇਹ ਆਖਕੇ ਬੀਬੀ ਨਾਨਕੀ ਜੀ ਨੇ ਲੰਬਾ ਸਾਹ ਛਡਿਆ ਨੇਤਰਾਂ ਵਿਚੋਂ ਹੰਝੂ ਆ ਗਏ !

ਗੁਰੂ ਨਾਨਕ ਜੀ ਨੇ ਕਿਹਾ,–"ਭੈਣ ਜੀ ! ਤੁਸੀਂ ਧੀਰਜ ਰੱਖੋ, ਜਿਸ ਵੇਲੇ ਤੁਸੀਂ ਯਾਦ ਕਰੋਗੇ, ਉਸੇ ਵੇਲੇ ਮੈਂ ਤੁਹਾਡੇ ਪਾਸ ਹਾਜ਼ਰ ਆਣ ਹੋਵਾਂਗਾ !"

ਬੀਬੀ ਨਾਨਕੀ ਜੀ ਨੇ ਕਿਹਾ,–"ਹੱਛਾ ਭਰਾ ਜੀ ! ਤੁਸੀਂ ਸਾਡੇ ਨਾਲੋਂ ਮੋਹ ਤੋੜ ਚੱਲੇ ਹੋ, ਹੱਛਾ !"

ਗੁਰੂ ਨਾਨਕ ਜੀ ਨੇ ਕਿਹਾ,–"ਭੈਣ ਜੀ ! ਮੋਹ ਤੋੜਿਆ ਹੀ ਚੰਗਾ ਹੈ, ਰਖਿਆ ਚੰਗਾ ਨਹੀਂ !"

## [ਗੁਰੂ ਨਾਨਕ ਜੀ ਨੇ ਭੈਣ ਪਾਸੋਂ ਵਿਦਾ ਮੰਗੀ]

ਇਸ ਤਰ੍ਹਾਂ ਭੈਣ ਨਾਲ ਵਾਰਤਾਲਾਪ ਕਰਕੇ ਗੁਰੂ ਨਾਨਕ ਜੀ ਅਤੇ ਮਰਦਾਨਾ ਵਿਦਾ ਹੋਏ । ਜਦ ਸੁਲਤਾਨਪੁਰੋਂ ਬਾਹਰ ਨਿਕਲੇ ਤਾਂ ਗੁਰੂ ਨਾਨਕ ਜੀ ਨੇ ਪੁਛਿਆ,–'ਦਸ ਮਰਦਾਨਿਆਂ ਹੁਣ ਕਿਧਰ ਚੱਲੀਏ ?'

ਮਰਦਾਨੇ ਨੇ ਕਿਹਾ,–"ਮਹਾਰਾਜ ! ਮੈਂ ਕੀ ਜਾਣਾ ? ਅੱਗੇ ਤੁਸੀਂ ਚੱਲੋ ਅਤੇ ਪਿੱਛੇ ਮੈਂ ਟੁਰ ਪੈਸਾਂ । ਜਿੱਧਰ ਚਾਹੋ, ਓਧਰ ਟੁਰੋ ।" ਇਸ ਪਰ ਗੁਰੂ ਨਾਨਕ ਜੀ ਨੇ ਕਿਹਾ,–"ਚਲ ਮਰਦਾਨਿਆਂ ! ਏਮਨਾਬਾਦ ਦੇ ਪਰਗਣੇ ਵਿਚ ਇਕ ਲਾਲੋ ਨਾਮਾ ਤ੍ਰਖਾਣ ਭਗਤ ਹੈ, ਉਸਦਾ ਦਰਸ਼ਨ ਕਰ ਆਵੀਏ !"

# ਪ੍ਰਕਰਣ ਸਤਾਰ੍ਹਵਾਂ

## [ਬੀਬੀ ਨਾਨਕੀ ਜੀ ਦੀ ਦਿਨਚਰਯਾ]

ਬੀਬੀ ਨਾਨਕੀ ਰੋਜ਼ ਆਪਣੇ ਪਤੀ ਨਾਲੋਂ ਪਹਿਲਾ ਉਠਦੀ ਅਤੇ ਸੁਚੇਤ ਪਾਣੀ ਹੋਕੇ ਘਰ ਸਾਫ ਕਰਦੀ ਸੀ । ਫੇਰ ਲੇਪਣ ਚੌਕਾ ਅਤੇ ਭਾਂਡੇ ਸਾਫ ਕਰਕੇ ਆਪ ਇਸ਼ਨਾਨ ਕਰਦੀ ਅਤੇ ਜੇਕਰ ਸਿਆਲ ਹੁੰਦਾ, ਤਾਂ ਆਪਣੇ ਪਤੀ ਨੂੰ ਗਰਮ ਪਾਣੀ ਕਰਕੇ ਇਸ਼ਨਾਨ ਕਰਾਉਂਦੀ । ਫੇਰ ਨੌਕਰਾਂ ਚਾਕਰਾਂ ਪਾਸੋਂ ਗਊਆਂ, ਮਹੀਆਂ ਦਾ ਗੁਤਾਵਾ ਕਰਾਉਂਦੀ ਅਤੇ ਉਨ੍ਹਾਂ ਦੇ ਬਹਿਣ ਦੀ ਥਾਂ ਸਾਫ਼ ਕਰਾਉਂਦੀ ਏਨੇ ਨੂੰ ਦੁੱਧ ਚੋਣ ਦਾ ਵੇਲਾ ਹੋ ਜਾਂਦਾ, ਦੁੱਧ ਚੋ ਚੁਵਾਕੇ ਉਸਨੂੰ ਕੜ੍ਹਨਾ ਰੱਖਦੀ ਅਤੇ ਫੇਰ ਰਾਤ ਦਾ ਦੁੱਧ ਰਿੜਕ ਕੇ ਮੱਖਣ ਕੱਢਦੀ, ਫੇਰ ਰੋਟੀ ਪਾਣੀ ਤਿਆਰ ਕਰਨ ਲੱਗ ਜਾਂਦੀ । ਰੋਟੀ ਪਾਣੀ ਆਪਣੀ ਹੱਥੀਂ ਸਫਾਈ ਨਾਲ ਕਰਕੇ ਆਪਣੇ ਪਤੀ ਨੂੰ ਖੁਵਾਲਦੀ ਅਤੇ ਫੇਰ ਆਪ ਖਾਂਦੀ । ਰੋਟੀ ਖਾ ਕੇ ਅਤੇ ਚੌਂਕਾ ਭਾਂਡਾ ਸਮੇਟ ਕੇ ਫੇਰ ਕੋਈ ਕਪੜਾ ਸੀਉਣ ਵਾਲਾ ਹੁੰਦਾ, ਤਾਂ ਉਹ ਸੀਉਂਦੀ ਅਥਵਾ ਫੁਲਕਾਰੀ ਆਦਿਕ ਕੱਢਦੀ । ਕਿਸੇ ਵੇਲੇ ਚਰਖਾ ਲੈਕੇ ਸੂਤ ਹੀ ਕੱਤਦੀ ਸੀ । ਮਤਲਬ ਇਹ ਕਿ ਇਸ ਤਰ੍ਹਾਂ ਉਹ ਸਾਰਾ ਦਿਨ ਕੰਮ ਕਾਰ ਵਿੱਚ ਹੀ ਬਤੀਤ ਕਰਦੀ ਸੀ । ਆਲਸਣ ਬਣਕੇ ਜਾਂ ਗੱਪੋ ਬਣਕੇ ਵੇਹਲੀਆਂ ਗੱਪਾਂ ਨਹੀਂ ਮਾਰਦੀ ਸੀ, ਆਂਢਣਾ ਗੁਆਂਢਣਾ ਨੂੰ ਕੰਮ ਕਾਰ ਸਿਖਾਲਦੀ ਅਤੇ ਉਨ੍ਹਾ ਨੂੰ ਸ਼ੁਭ ਉਪਦੇਸ਼ ਦੇਂਦੀ ਸੀ ।

## [ਬੀਬੀ ਨਾਨਕੀ ਜੀ ਦਾ ਸੁਭਾਵ]

ਬੀਬੀ ਨਾਨਕੀ ਜੀ ਦਾ ਸੁਭਾਵ ਬਹੁਤ ਮਿੱਠਾ ਅਤੇ ਮਿਲਣਸਾਰ ਸੀ । ਜਿਸ ਵੇਲੇ ਪਤੀ ਘਰ ਆਉਂਦਾ, ਤਾਂ ਹੱਸਦੇ ਮੁਖੜੇ ਉਸਨੂੰ ਅੱਗੋਂ ਮਿਲਦੀ ਅਤੇ ਹਰ ਵੇਲੇ ਖਿੜੀ ਰਹਿੰਦੀ ਸੀ । ਇਸ ਕਰਕੇ ਆਂਢ ਗੁਆਂਢ ਦੀਆਂ ਇਸਤ੍ਰੀਆਂ ਭੀ ਖੁਸ਼ੀ ਖੁਸ਼ੀ ਉਸਦੇ ਪਾਸ ਬੈਠਦੀਆਂ ਅਤੇ ਓਥੇ ਹੀ ਆਪਣਾ ਆਪਣਾ ਕੰਮ ਕਰਦੀਆਂ ਸਨ । ਓਹ ਨਿੱਤ ਹਰ ਵੇਲੇ ਇਹੋ ਧਿਆਨ ਰੱਖਦੀਆਂ ਸਨ ਜੋ ਕੇਹੜਾ ਵੇਲਾ ਹੋਵੇ, ਅਸੀਂ ਬੀਬੀ ਨਾਨਕੀ ਜੀ ਦੇ ਪਾਸ ਜਾ ਬੈਠੀਏ। ਬੀਬੀ ਨਾਨਕੀ ਜੀ ਭੀ ਉਨ੍ਹਾਂ ਦਾ ਬਹੁਤ ਆਦਰ ਕਰਦੀ ਸੀ ਅਤੇ ਉਨ੍ਹਾਂ ਨੂੰ ਦੇਖਕੇ ਖੁਸ਼ ਹੁੰਦੀ ਸੀ ।

## [ਬਾਲ ਚਕਿਤਸਾ]

ਬੀਬੀ ਨਾਨਕੀ ਜੀ ਵਿੱਚ ਹੋਰਨਾ ਗੁਣਾਂ ਦੇ ਸਿਵਾ ਇੱਕ ਇਹ ਗੁਣ ਵੀ ਸੀ ਕਿ ਉਹ ਬਾਲਕਾਂ ਦਾ ਦਵਾਈ ਦਾਰੂ ਭੀ ਕਰਨਾ ਜਾਣਦੀ ਸੀ, ਇਸ ਲਈ ਜਦੋਂ ਕਿਸੇ ਬਾਲ ਨੂੰ ਕੋਈ ਦੁਖ ਹੁੰਦਾ ਸੀ, ਤਾਂ ਝੱਟ ਉਸ ਬਾਲੇ ਦੇ ਸਨੇਹਕ ਉਸ ਨੂੰ ਬੀਬੀ ਨਾਨਕੀ ਜੀ ਪਾਸ ਲੈ ਆਉਂਦੇ ਸੀ, ਅਤੇ ਬੀਬੀ ਨਾਨਕੀ ਜੀ ਸੋ ਕੰਮ ਛੱਡਕੇ ਪਹਿਲੇ ਉਸ ਨੂੰ ਦਵਾਈ ਦੇਂਦੀ ਅਤੇ ਉਸਦਾ ਰੋਗ ਦੂਰ ਕਰਦੀ ਸੀ, ਉਸਦੇ ਬਦਲੇ ਉਹ ਕਿਸੇ ਤਰ੍ਹਾਂ ਦੀ ਲੋਕਾਂ ਪਾਸੋਂ ਕੁਝ ਲੈਣ ਦੀ ਇੱਛਾ ਨਹੀਂ ਰੱਖਦੀ ਸੀ। ਜੇਕਰ ਕੋਈ ਕੁਝ ਭੇਜਦਾ, ਤਾਂ ਉਹ ਬੁਰਾ ਮੰਨਦੀ ਸੀ ਅਤੇ ਉਹ ਚੀਜ਼ ਮਾਲਿਕ ਨੂੰ ਵਾਪਸ ਭੇਜ ਦੇਂਦੀ ਸੀ । ਇਸ ਤਰ੍ਹਾਂ ਬੀਬੀ ਨਾਨਕੀ ਜੀ ਇੱਕ ਸੱਚੀ ਦੇਵੀ ਬਣੀ ਹੋਈ ਸੀ । ਸਾਰੇ ਨਗਰ ਵਿਚ ਉਸ ਦੀ ਮਹਿਮਾ ਪਸਰ ਗਈ । ਲੋਕੀਂ ਉਸਨੂੰ ਸੱਚੀ ਮਾਤਾ ਕਰਕੇ ਜਾਣਨ ਲਗੇ ਅਤੇ ਉਸਦੇ ਕਹੇ ਅਨੁਸਾਰ ਤੁਰਦੇ ਸਨ ।

ਜਦ ਦਿਨ ਢਲ ਜਾਂਦਾ, ਤਾਂ ਫੇਰ ਗਊਆਂ ਮਹੀਆਂ ਦਾ ਗੁਤਾਵਾ ਕਰਾਉਂਦੀ, ਉਨ੍ਹਾਂ ਦੀ ਥਾਂ ਸਾਫ ਕਰਵਾਕੇ ਅਤੇ ਦੁਧ ਚੋ ਚੁਵਾਕੇ ਰੋਟੀ ਨੂੰ ਲਗ ਜਾਂਦੀ । ਪ੍ਰੇਮ ਨਾਲ ਰਸੋਈ ਤਿਆਰ ਕਰਕੇ ਪਹਿਲੇ ਆਪਣੇ

ਪਤੀ ਅਤੇ ਫੇਰ ਨੌਕਰਾਂ ਚਾਕਰਾਂ ਨੂੰ ਖੁਆਲਕੇ ਬਾਦ ਆਪ ਖਾਂਦੀ । ਫੇਰ ਚੌਕਾ ਭਾਂਡਾ ਸਮੇਟ ਕੇ ਦੋ ਘੜੀਆਂ ਪਤੀ ਨਾਲ ਵਾਰਤਾਲਾਪ ਕਰਦੀ ਅਤੇ ਉਸਨੂੰ ਸਵਾਲ ਕੇ ਆਪ ਸੌਂ ਜਾਂਦੀ ।।

## [ਬੀਬੀ ਨਾਨਕੀ ਦਾ ਇਸ਼ਟ ਗੁਰੂ]

ਬੀਬੀ ਨਾਨਕੀ ਜੀ ਆਪਣੇ ਪਤੀ ਨੂੰ ਹੀ ਪਰਮੇਸ਼ਰ ਦਾ ਰੂਪ ਕਰਕੇ ਜਾਣਦੀ ਸੀ, ਉਸਦਾ ਓਹ ਇਸ਼ਟ ਅਤੇ ਦੇਵਤਾ ਸੀ, ਹੋਰ ਕਿਸੇ ਨੂੰ ਭੀ ਉਹ ਪਤੀ ਨਾਲੋਂ ਵੱਡਾ ਨਹੀਂ ਸਮਝਦੀ ਸੀ, ਉਸਦਾ ਆਪਣਾ ਪਤੀ ਹੀ ਗੁਰੂ ਸੀ ਅਤੇ ਉਸਦੀ ਆਗਿਆ ਵਿਚ ਹੋਕੇ ਉਹ ਰਹਿੰਦੀ ਸੀ । ਉਹ ਪਤੀ ਦੀ ਮਰਜ਼ੀ ਦੇ ਵਿਰੁਧ ਕੋਈ ਕੰਮ ਕਰਨ ਨੂੰ ਬਹੁਤ ਬੁਰਾ ਸਮਝਦੀ ਸੀ, ਹਰੇਕ ਕੰਮ ਵਿਚ ਉਹ ਆਪਣੇ ਪਤੀ ਦੀ ਸਲਾਹ ਲੈ ਲੈਂਦੀ ਸੀ ਅਤੇ ਪਤੀ ਤੋਂ ਚੋਰੀ ਕੋਈ ਭੀ ਕੰਮ ਕਰਨਾ ਉਹ ਬਹੁਤ ਭੈੜਾ ਜਾਣਦੀ ਸੀ । ਉਸਦੇ ਲੇਖੇ ਪਤੀ ਹੀ ਸੱਚਾ ਤੀਰਥ ਅਤੇ ਵਰਤ ਨੇਮ ਸੀ । ਉਸਨੂੰ ਪਤੀ ਨਾਲ ਕਿਸੇ ਭੀ ਕਿਸਮ ਦਾ ਝਗੜਾ ਕਰਦਿਆਂ ਕਦੇ ਭੀ ਕਿਸੇ ਨਹੀਂ ਦੇਖਿਆ ਸੀ ।।

## [ਪਤਨੀ, ਪਤੀ ਦਾ ਦੂਜਾ ਰੂਪ ਹੈ]

ਪਤੀ ਪਰਾਯਣ ਹੋਣ ਕਰਕੇ ਭਾਈ ਜੈਰਾਮ ਭੀ ਉਸ ਨੂੰ ਬਹੁਤ ਪਯਾਰ ਕਰਦਾ ਸੀ ਅਤੇ ਹਰੇਕ ਕੰਮ ਵਿਚ ਉਸਦੀ ਸਲਾਹ ਲੈ ਲੈਂਦਾ ਸੀ । ਉਸਨੇ ਕਦੇ ਭੀ ਆਪਣੀ ਇਸਤਰੀ ਨੂੰ ਮਾਰਨਾ ਤਾਂ ਕਿਤੇ ਰਿਹਾ, ਕਦੇ ਮੂੰਹੋ ਬੁਰਾ ਬਚਨ ਭੀ ਨਹੀਂ ਬੋਲਿਆ ਸੀ । ਉਹ ਆਪਣੀ ਇਸਤ੍ਰੀ ਨੂੰ ਆਪਣਾ ਹੀ ਦੂਜਾ ਰੂਪ ਕਰਕੇ ਜਾਣਦਾ ਸੀ, ਉਹਨਾਂ ਦੋਹਾਂ ਦੇ ਦਿਲਾਂ ਵਿਚ ਕਿਸੇ ਤਰ੍ਹਾਂ ਦਾ ਭਿੰਨ ਭੇਦ ਨਹੀਂ ਸੀ । ਆਪਣੀ ਇਸਤ੍ਰੀ ਦੀ ਮਰਜ਼ੀ ਦੇ ਵਿਰੁਧ ਉਹ ਕੋਈ ਭੀ ਕੰਮ ਨਹੀਂ ਕਰਦਾ ਸੀ। ਜਿਸ ਕਰਕੇ ਉਨ੍ਹਾ ਦੋਹਾਂ ਦਾ ਮਨ ਅਜੇਹਾ ਮਿਲਿਆ ਹੋਇਆ ਸੀ ਕਿ ਜਿਸ ਤਰ੍ਹਾਂ ਫੂਲ ਅਤੇ ਸੁਗੰਧ । ਭਾਈ ਜੈਰਾਮ ਆਪਣੀ ਇਸਤ੍ਰੀ ਦੇ ਦੁਖ ਨੂੰ ਆਪਣਾ

ਦੁੱਖ ਤੇ ਆਪਣੀ ਇਸਤ੍ਰੀ ਦੇ ਸੁਖ ਨੂੰ ਆਪਣਾ ਸੁਖ ਕਰਕੇ ਜਾਣਦਾ ਸੀ ।

## [ਬੀਬੀ ਨਾਨਕੀ ਜੀ ਦੀ ਸੰਤਾਨ]

ਭਾਈ ਜੈਰਾਮ ਦੇ ਘਰ ਕੋਈ ਸੰਤਾਨ ਨਾ ਹੋਈ, ਉਸ ਨੂੰ ਆਪਣੀ ਬਿਰਾਦਰੀ ਦੇ ਕਈ ਮਰਦਾਂ ਅਤੇ ਤੀਵੀਆਂ ਨੇ ਕਿਹਾ ਕਿ-''ਤੂੰ ਕੋਈ ਹੋਰ ਵਿਆਹ ਕਰ ਲੈ !' ਪਰ ਉਸਨੇ ਦੂਸਰਾ ਵਿਆਹ ਕਰਨ ਦਾ ਸੁਫਨੇ ਵਿਚ ਭੀ ਖਿਆਲ ਨਾ ਕੀਤਾ । ਉਸਨੇ ਲੋਕਾਂ ਨੂੰ ਕਿਹਾ ਕਿ-'ਜੇਕਰ ਮੇਰੇ ਘਰ ਸੰਤਾਨ ਹੋਣੀ ਹੁੰਦੀ, ਤਾਂ ਇਸ ਇਸਤ੍ਰੀ ਵਿਚੋਂ ਹੋ ਜਾਂਦੀ, ਜੋ ਨਹੀਂ ਹੋਈ, ਤਾਂ ਦੂਜਾ ਵਿਆਹ ਕਰਾਇਆਂ ਭੀ ਕੀ ਪਤਾ ਹੈ, ਹੋਵੇ ਕਿ ਨਹੀਂ । ਇਸ ਲਈ ਦੂਜਾ ਵਿਆਹ ਕਰਨ ਦੀ ਕੋਈ ਲੋੜ ਨਹੀਂ ।'

## [ਬ੍ਰਾਹਮਣਾਂ ਦੀ ਮੰਦੀ ਸਲਾਹ]

ਭਾਈ ਜੈਰਾਮ ਨੂੰ ਬ੍ਰਾਹਮਣਾਂ ਨੇ ਬਹੁਤ ਸਮਝਾਯਾ ਕਿ-'ਤੂੰ ਦੂਜਾ ਵਿਆਹ ਕਰ ਲੈ ! ਕਿਉਂ ਜੇ ਅਪੁਤ੍ਰਾ ਆਦਮੀ ਨਰਕ ਦਾ ਅਧਿਕਾਰੀ ਹੁੰਦਾ ਹੈ । ਹਿੰਦੂ ਲਈ ਪੁੱਤ੍ਰ ਦਾ ਹੋਣਾ ਬਹੁਤ ਜਰੂਰੀ ਹੈ । ਸ਼ਾਸਤ੍ਰ ਦੀ ਆਗਯਾ ਹੈ ਕਿ-ਹਿੰਦੂ ਜ਼ਰੂਰ ਪੁਤ੍ਰ ਪੈਦਾ ਕਰੇ । ਭਾਵੇਂ ਸੌ ਵਿਆਹ ਕਿਉਂ ਨਾ ਕਰਨਾ ਪਵੇ !' ਪਰ ਇਸਦੇ ਉਤਰ ਵਿਚ ਭਾਈ ਜੈਰਾਮ ਨੇ ਇਕੋ ਨੰਨਾ ਹੀ ਕਿਹਾ । ਉਸਨੇ ਕਿਹਾ ਕਿ-'ਇਸਦਾ ਕੋਈ ਸਬੂਤ ਨਹੀਂ ਜੋ ਹੋਰ ਵਿਆਹ ਕਰਨ ਨਾਲ ਜ਼ਰੂਰ ਸੰਤਾਨ ਹੋਵੇਗੀ । ਮੈਂ ਆਪਣੇ ਇਸ ਮਮੂਲੀ ਕਾਰਨ ਦੇ ਪਿਛੇ ਆਪਣੀ ਪਹਿਲੀ ਇਸਤ੍ਰੀ ਅਤੇ ਦੂਜੀ ਇਸਤ੍ਰੀ ਨੂੰ ਦੁਖ ਵਿਚ ਨਹੀਂ ਪਾਣਾ ਚਾਹੁੰਦਾ ।'

## [ਸ੍ਰੀ ਚੰਦ ਨੂੰ ਗੋਦ ਲਿਆ]

ਬਹੁਤ ਦਿਨ ਤਕ ਸੋਚ ਵਿਚਾਰ ਕਰਨ ਦੇ ਪਿਛੋਂ ਜਦ ਕੋਈ ਸੰਤਾਨ ਆਪਣੇ ਨਾ ਹੋਈ, ਤਾਂ ਭਾਈ ਜੈਰਾਮ ਅਤੇ ਬੀਬੀ ਨਾਨਕੀ ਨੇ ਸਲਾਹ ਕਰ ਗੁਰੂ ਨਾਨਕ ਜੀ ਦੇ ਵੱਡੇ ਲੜਕੇ ਨੂੰ ਗੋਦ ਲੈ ਲਿਆ । ਕਿਉਂਕਿ

ਮਨੁਖ ਪ੍ਰਕ੍ਰਿਤੀ ਸੁਭਾਵਕ ਹੀ ਸੰਤਾਨ ਵਲ ਝੁਕਦੀ ਹੈ, ਮਨੁਖ 'ਚ ਸੁਭਾਂਵ ਤੋਂ ਹੀ ਸੰਤਾਨ ਸਨੇਹ ਭਰਿਆ ਹੋਇਆ ਹੁੰਦਾ ਹੈ, ਇਸ ਲਈ ਉਹ ਕਿਸੇ ਨਾ ਕਿਸੇ ਰੂਪ ਵਿਚ ਪਲਟ ਹੀ ਜਾਂਦਾ ਹੈ । ਦੇਖਿਆ ਗਿਆ ਹੈ ਕਿ ਜਿਨ੍ਹਾਂ ਦੇ ਘਰ ਕੋਈ ਸੰਤਾਨ ਨਹੀਂ ਅਥਵਾ ਜਿਨ੍ਹਾਂ ਦੇ ਘਰ ਕੋਈ ਛੋਟਾ ਬਚਾ ਨਹੀਂ, ਉਹ ਲੋਕ ਕੁਤੇ ਬਿੱਲੀ ਅਤੇ ਬਾਂਦਰਾਂ ਦੇ ਬਚੇ ਪਾਲਣ ਲਗ ਪੈਂਦੇ ਹਨ ਅਤੇ ਉਹਨਾਂ ਵਿਚ ਸੰਤਾਨ ਵਰਗਾ ਮੋਹ ਪਾ ਲੈਂਦੇ ਹਨ। ਇਸ ਤਰ੍ਹਾਂ ਨਿਰਸੰਤਾਨ ਮਨੁੱਖਾਂ ਦਾ ਸੰਤਾਨ ਪ੍ਰੇਮ ਪਸ਼ੂਆਂ ਵਿਚ ਪਲਟ ਜਾਂਦਾ ਹੈ । ਇਹ ਇਕ ਵਡਾ ਭਾਰੀ ਰੋਗ ਹੈ । ਸੋ ਇਸ ਰੋਗ ਤੋਂ ਬਚਣ ਵਾਸਤੇ ਅਤੇ ਆਪਣੀ ਸੰਸਾਰ ਯਾਤ੍ਰਾ ਸੁਖ ਨਾਲ ਬਤੀਤ ਕਰਨ ਵਾਸਤੇ ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਨੇ ਆਪਣੇ ਭਤੀਜੇ ਸ੍ਰੀ ਚੰਦ ਨੂੰ ਗੋਦ ਲੈ ਲਿਆ ।

## [ਸ੍ਰੀ ਚੰਦ ਦੀ ਪਾਲਣਾ]

ਬੀਬੀ ਨਾਨਕੀ ਜੀ ਸ੍ਰੀ ਚੰਦ ਨੂੰ ਆਪਣੀ ਕੁਖੋਂ ਜਨਮੇ ਪੁਤ੍ਰ ਨਾਲੋਂ ਭੀ ਵਧ ਜਾਣਕੇ ਪਾਲਣ ਲੱਗੀ । ਉਸਨੂੰ ਮਾਵਾਂ ਦੀ ਸਿੱਖਯਾ ਦੇਣ ਲੱਗੀ, ਹਰ ਤਰ੍ਹਾਂ ਨਾਲ ਉਸਨੂੰ ਸੁਖੀ ਰੱਖਣ ਲੱਗੀ । ਭਾਈ ਜੈਰਾਮ ਅਤੇ ਬੀਬੀ ਨਾਨਕੀ ਜੀ ਦੋਵੇਂ ਸ੍ਰੀਚੰਦ ਨੂੰ ਬਹੁਤ ਪਯਾਰ ਕਰਦੇ ਸਨ । ਉਹਨਾਂ ਦੇ ਭਾਣੇ ਉਹ ਦੂਜਾ ਗੁਰੂ ਨਾਨਕ ਸੀ । ਕਿਉਂਕਿ ਸ੍ਰੀ ਚੰਦ ਗੁਰੂ ਨਾਨਕ ਜੀ ਦੀ ਅੰਸ਼ ਸੀ। ਇਸ ਲਈ ਉਸ ਵਿਚ ਪਿਤਾ ਦੇ ਗੁਣ ਹੋਣੇ ਸੁਭਾਵਿਕ ਗੱਲ ਹੈ । ਇਸ ਲਈ ਸ੍ਰੀ ਚੰਦ ਜੀ ਭੀ ਵਡੇ ਹੋਕੇ ਪਿਤਾ ਦੀ ਸੜਕ ਉੱਪਰ ਹੀ ਤੁਰੇ ਅਰਥਾਤ ਉਨ੍ਹਾਂ ਸਨਯਾਸ ਗ੍ਰਹਿਣ ਕਰ ਲਿਆ । ਛੋਟੀ ਅਵਸਥਾ ਵਿਚ ਹੀ ਤਿਆਗੀ-ਸਚੇ ਤਿਆਗੀ-ਹੋਕੇ ਸੰਸਾਰ ਤੋਂ ਵਖਰੇ ਹੋ ਗਏ । ਊਨ੍ਹਾਂ ਨੇ ਉਦਾਸੀਨ ਸੰਪ੍ਰਦਾਯ ਚਲਾਈ । ਲੋਕਾਂ ਨੂੰ ਸ਼ੁਭ ਉਪਦੇਸ਼ ਦਿਤਾ। ਪਿਤਾ ਦੇ ਨਾਮ ਨੂੰ ਰੋਸ਼ਨ ਕੀਤਾ ਅਤੇ ਪੂਰੇ ਜੀਵਨ ਮੁਕਤ ਹੋਏ ।

# ਪ੍ਰਕਰਣ ਅਠਾਰ੍ਹਵਾਂ

## [ਲਾਲੋ ਤ੍ਰਖਾਣ]

ਬੀਬੀ ਨਾਨਕੀ ਜੀ ਪਾਸੋਂ ਗੁਰੂ ਨਾਨਕ ਜੀ ਵਿਦਾ ਹੋਕੇ ਸਿਧੇ ਏਮਨਾਬਾਦ ਗਏ ਅਤੇ ਲਾਲੋ ਤਰਖਾਣ ਨੂੰ ਜਾ ਮਿਲੇ । ਉਸ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ । ਫੇਰ ਉੱਥੋਂ ਤੁਰਕੇ ਅਨੇਕਾਂ ਨੱਗਰਾਂ ਅਤੇ ਪਿੰਡਾਂ ਵਿਚ ਜਾਕੇ ਲੋਕਾਂ ਨੂੰ ਸ਼ੁਭ ਉਪਦੇਸ਼ ਦਿਤਾ । ਉਹਨਾਂ ਦੀਆਂ ਕੁਰੀਤੀਆਂ ਦੂਰ ਕੀਤੀਆਂ । 'ਸਤਿਨਾਮ' ਦਾ ਜਾਪ ਜਪਾਯਾ । ਇਸ ਤਰ੍ਹਾਂ ਅਨੇਕਾਂ ਨੱਗਰਾਂ ਅਤੇ ਪਿੰਡਾਂ ਦੇ ਲੋਕਾਂ ਦਾ ਉਧਾਰ ਕਰਦੇ ਹੋਏ ਬੀਬੀ ਨਾਨਕੀ ਜੀ ਦੇ ਯਾਦ ਕਰਨ ਪੁਰ ਸੰਮਤ ੧੫੬੦ ਬਿਕ੍ਰਮੀ ਨੂੰ ਸੁਲਤਾਨਪੁਰ ਭੈਣ ਨੂੰ ਮਿਲਣ ਆਏ ।

ਬੀਬੀ ਨਾਨਕੀ ਜੀ ਨੂੰ ਮਿਲਕੇ ਯਾਤਰਾ ਨੂੰ ਚੜ੍ਹ ਪਏ । ਅਨੇਕਾਂ ਪਰਬਤਾਂ ਅਤੇ ਟਾਪੂਆਂ ਵਿਚ ਜਾਕੇ ਲੋਕਾਂ ਨੂੰ ਉਪਦੇਸ਼ ਦਿਤਾ ਉਹਨਾਂ ਦੀਆਂ ਕੁਰੀਤੀਆਂ ਦੂਰ ਕੀਤੀਆਂ । ਉਹਨਾਂ ਨੂੰ ਸਚੇ ਰਾਹ ਪਾਇਆ । ਇਸ ਤਰ੍ਹਾਂ ਬਹੁਤ ਦਿਨ ਬੀਤ ਗਏ।

ਬੀਬੀ ਨਾਨਕੀ ਜੀ ਦੇ ਯਾਦ ਕਰਨੇ ਪਰ ਗੁਰੂ ਨਾਨਕ ਜੀ ਨੇ ੧੭ ਕੱਤਕ ੧੫੭੫ ਬਿਕ੍ਰਮੀ ਨੂੰ ਸੁਲਤਾਨਪੁਰ ਫੇਰ ਜਾ ਨਿਹਾਲ ਕੀਤਾ । ਬੀਬੀ ਨਾਨਕੀ ਜੀ ਨੂੰ ਭਾਈ ਨੂੰ ਦੇਖਕੇ ਚੰਦ ਚੜ੍ਹ ਗਿਆ, ਜਿਸਨੂੰ ਕਿ ਉਹ ਪਰਮੇਸ਼ਰ ਦਾ ਰੂਪ ਮੰਨਦੀ ਸੀ । ਉਸਨੂੰ ਬਹੁਤ ਖੁਸ਼ੀ ਹੋਈ ।

ਦੀਵਾਨ ਜੈਰਾਮ ਅਤੇ ਹੋਰ ਪਰਵਾਰ ਤਥਾ ਸਿੱਖ ਸੇਵਕ ਲੋਕ ਦਰਸ਼ਨ ਕਰਨ ਆਉਣ ਲਗੇ । ਜਦ ਦੋ ਦਿਨ ਰਹਿਕੇ ਗੁਰੂ ਜੀ ਉਥੋਂ ਤੁਰਨ ਲਗੇ ਤਾਂ ਬੀਬੀ ਨਾਨਕੀ ਜੀ ਨੇ ਆਖਿਆ–'ਭਾਈ ਜੀ ! ਪਰਸੋ ਨੂੰ ਮੇਰੀ ਦੇਹ ਛੁਟੇਗੀ, ਸੋ ਉੱਨਾ ਚਿਰ ਆਪ ਇਥੇ ਰਹਿਕੇ ਦਰਸ਼ਨ ਦਿਓ, ਤਾਂ ਚੰਗਾ ਹੈ' ਗੁਰੂ ਜੀ ਨੇ ਆਖਿਆ–'ਭਲਾ ਬੇਬੇ ਜੀ! ਜੋ ਕਰਤਾਰ ਦਾ ਹੁਕਮ !'

ਉਸ ਦਿਨ ਬੀਬੀ ਨਾਨਕੀ ਜੀ ਨੂੰ ਤਾਪ ਚੜ੍ਹ ਗਿਆ । ਤੀਜੇ ਦਿਨ ਭਾਈ ਬਾਲੇ ਨੂੰ ਬੀਬੀ ਜੀ ਨੇ ਆਖਿਆ–ਭਾਈਆ ਜੀ ! ਤੁਸੀਂ ਮੇਰੇ ਪਾਸ ਬੈਠਕੇ ਜਪੁਜੀ ਸਾਹਿਬ ਦਾ ਪਾਠ ਕਰੋ।' ਉਹ ਜਪੁਜੀ ਸਾਹਿਬ ਪੜ੍ਹਨ ਲਗਾ। ਜਦ ਭੋਗ ਪਿਆ ਤਦ ਪਵਿਤ੍ਰਾਤਮਾ ਬੀਬੀ ਨਾਨਕੀ ਜੀ ਨੇ ਨਿਮਰਤਾ ਨਾਲ ਪਤੀ ਨੂੰ ਆਖਿਆ–'ਜੀ ! ਮੇਰਾ ਬੋਲ ਕੁਬੋਲ ਬਖਸ਼ ਲੈਣਾ ।' ਇਹ ਸੁਣਕੇ ਭਾਈ ਜੈਰਾਮ ਦਾ ਬੈਰਾਗ ਛੁਟ ਗਿਆ ਅਤੇ ਆਖਿਓਸੁ ਜੋ–'ਸਗੋਂ ਤੇਰੇ ਪਿਛੇ ਮੈਂ ਭੀ ਛੁਟ ਜਾਵਾਂਗਾ । ਕਿਉਂ ਜੋ ਤੇਰੇ ਸੰਬਧ ਨਾਲ ਮੈਨੂੰ ਗੁਰੂ ਨਾਨਕ ਜੀ ਦੇ ਦਰਸ਼ਨ ਹੋਏ ਹਨ । ਹੁਣ ਮੇਰੀ ਭੀ ਇਹੋ ਇਛਾ ਹੈ ਕਿ ਮੈਂ ਭੀ ਤੇਰੇ ਨਾਲ ਹੀ ਜਾਂਦਾ ਤਾਂ ਚੰਗਾ ਸੀ ।' ਇਹ ਸੁਣਕੇ ਬੀਬੀ ਨਾਨਕੀ ਜੀ ਨੇ ਕਿਹਾ,–'ਜੀ ! ਜੇਕਰ ਤੁਹਾਡੀ ਵੀ ਇਹੋ ਮਰਜ਼ੀ ਹੈ, ਤਾਂ ਤੁਸਾਂ ਵੀ ਪਰਸੋਂ ਨੂੰ ਆ ਜਾਣਾ !' ਇਹ ਆਖਕੇ ਉਸਨੇ ਸ੍ਰੀ ਚੰਦ ਨੂੰ ਪਜਾਰ ਦਿਤਾ ਅਤੇ ਸਭਨਾਂ ਨੂੰ ਯਥਾ ਯੋਗ ਮਿਲਕੇ "ਵਾਹਿਗੁਰੂ ! ਵਾਹਿਗੁਰੂ " ਕਹਿੰਦੀ ਹੋਈ ਵਾਹਿਗੁਰੂ ਰੂਪ ਹੋ ਗਈ ਜਿਸ ਤਰ੍ਹਾਂ ਕੋਈ ਸਰਾਂ ਵਿਚੋਂ ਤੁਰ ਜਾਂਦਾ ਹੈ, ਐਸੇ ਤਰ੍ਹਾਂ ਤੁਰ ਗਈ ! ਸਭਨਾਂ ਨੇ ਮਿਲ ਕੇ ਉਸਦਾ ਯਥਾ ਯੋਗ ਸੰਸਕਾਰ ਕੀਤਾ ! ਤੀਜੇ ਦਿਨ ਭਾਈ ਜੈਰਾਮ ਨੂੰ ਵੀ ਤਾਪ ਚੜ੍ਹ ਗਿਆ ਅਤੇ ਉਹ ਭੀ ਐਉਂ ਦੇਹ ਛਡ ਗਿਆ ਕਿ ਜਿਉਂ ਹਾਥੀ ਦੇ ਗਲ ਵਿਚੋਂ ਫੁਲਾਂ ਦੀ ਮਾਲਾ ਡਿੱਗ ਪੈਂਦੀ ਹੈ ।

## [ਲੋਕਾਂ ਦਾ ਵਾਰਤਾਲਾਪ]

ਇਸ ਤਰ੍ਹਾਂ ਨਾਲ ਜਦ ਇਕ ਦਿਨ ਬੀਬੀ ਨਾਨਕੀ ਜੀ ਅਤੇ ਉਸਤੋਂ ਤੀਜੇ ਦਿਨ ਉਨ੍ਹਾਂ ਦੇ ਪਤੀ ਭਾਈ ਜੈਰਾਮ ਜੀ ਗੁਰਪੁਰੀ ਸਿਧਾਰ ਗਏ, ਤਾਂ ਨੱਗਰ ਛੱਡ ਸਾਰੇ ਪਚੱਘ ਵਿਚ ਹਾਹਾਕਾਰ ਮਚ ਗਿਆ। ਕਿਉਂਕਿ ਇਹ ਗੱਲ ਪ੍ਰਸੰਗ ਸਿਰ ਉਪਰ ਪ੍ਰਗਟ ਹੋ ਚੁਕੀ ਹੈ ਕਿ ਬੀਬੀ ਨਾਨਕੀ ਜੀ ਦਾ ਸੁਭਾਵ ਤੇ ਵਰਤਾਵ ਬਹੁਤ ਉਤਮ ਸੀ ਅਤੇ ਉਹਨਾਂ ਦੇ ਸਤਸੰਗ ਕਰਕੇ ਭਾਈ ਜੈਰਾਮ ਜੀ ਭੀ ਅਤਿਅੰਤ ਮਿਲਨ ਸਾਰ ਅਤੇ ਪ੍ਰਉਪਕਾਰੀ ਹੋ ਗਏ ਸਨ। ਸੋ ਇਸ ਲਈ ਉਨ੍ਹਾਂ ਦੋਹਾਂ ਦੇ ਸਰੀਰ ਤਿਆਗਣ ਦੀ ਖਬਰ ਸੁਣਕੇ ਲੋਕਾਂ ਨੇ ਵਡਾ ਵਾਰਤਾਲਾਪ ਕੀਤਾ। ਜੇਹੜੇ ਅਨੇਕਾਂ ਇਸਤ੍ਰੀ ਪੁਰਸ਼ ਬੀਬੀ ਨਾਨਕੀ ਜੀ ਤੋਂ ਹਰ ਤਰ੍ਹਾਂ ਦੀ ਸ਼ੁਭ ਸਿਖਿਆ ਅਤੇ ਹੋਰ ਅਨੇਕ ਪ੍ਰਕਾਰ ਦੇ ਲਾਭ ਪ੍ਰਾਪਤ ਕਰਦੇ ਸਨ, ਉਹਨਾਂ ਦੇ ਭਾਣੇ ਤਾਂ ਚੁਫੇਰੇ ਹਨੇਰਾ ਹੀ ਪੱਸਰ ਗਿਆ। ਮਾਨੋ ਉਨ੍ਹਾਂ ਸਭਨਾਂ ਦੇ ਸਮੁੱਚੇ ਵਾਰਤਾਲਾਪ ਦਾ ਇਹ ਭਾਵ ਸੀ ਕਿ–'ਹੇ ਬੇਬੇ ਜੀ! ਹੁਣ ਅਸੀਂ ਅਨੇਕ ਤਰ੍ਹਾਂ ਦੀਆਂ ਸ਼ੁਭ ਮਤਾਂ ਅਤੇ ਲਾਭ ਕਿਸ ਪਾਸੋਂ ਪਰਾਪਤ ਕਰਾਂਗੇ?' ਐਸੇ ਸਮੇਂ ਅਸੀਂ ਭੀ ਉਹਨਾਂ ਪ੍ਰਤੀ ਆਪਣਾ ਹਾਰਦਿਕ ਭਾਵ ਹੇਠਲੀਆਂ ਸਤਰਾਂ ਵਿੱਚ ਪ੍ਰਗਟ ਕਰਕੇ ਉਨ੍ਹਾਂ ਦੀ ਇਹ ਜੀਵਨ ਵਿਖਿਆ ਸਮਾਪਤ ਕਰਦੇ ਹਾਂ।

ਕਹੂੰ ਗੁਣ ਕੇਤੇ, ਨਾਹਿ ਬਰਨ ਸੁ ਮੇਤੇ ਜਾਤ,
ਪਤਿਬ੍ਰਤਾ ਆਦਿ ਸ਼ੁਭ ਤੇਰੇ ਜੇ ਬਚਨ ਹੈਂ।
ਪ੍ਰੇਮ ਸੰਗ ਸੇਵ ਕੀਨੀ ਮਾਤ ਪਿਤ ਹੂੰ ਕੀ ਤੈਨੇ,
ਪਤਿਹੂੰ ਕੋ ਕੀਏ ਤਨ ਮਨ ਅਰਪੰਨ ਹੈਂ।
'ਕੇਸਰ ਮ੍ਰਿਗੇਂਦ' ਨਿਜ ਦੇਸ ਪਰਦੇਸ ਹੂੰ ਕੇ,
ਦੇਕਰ ਉਪਦੇਸ ਜਨ ਤਾਰੇ ਅਨਗਿੰਨ ਹੈਂ।

ਮਾਤਾ ਪਿਤਾ ਕੀ ਦੁਲਾਰੀ, ਗੁਰੂ ਨਾਨਕ ਕੀ ਪਯਾਰੀ ਭੈਣ,
ਧੰਨ ਬੀਬੀ ਨਾਨਕੀ ! ਤੂੰ ਧੰਨ ! ਧੰਨ ! ਧੰਨ ਹੈਂ!

। ਇਤੀ ।